ਮਈ-ਜੂਨ, 2000

10/-

# ਤਰਕਸ਼ੀਲ

## ਜਨ ਕੀ ਅਰਦਾਸ



ਚੰਗੇ ਮਾੜੇ ਮਿੱਠੇ ਕੌੜੇ
ਅਨੁਭਵ ਮੇਰੇ ਕੋਲ ਬੜੇ ਨੇ
ਐਵੇਂ ਹੀ ਨਹੀਂ
ਏਨੀ ਸਾਰੀ ਉਮਰ ਲੰਘਾਈ
ਸਾਕਾਰ ਤੇ ਨਿਰਾਕਾਰ ਦੀ
ਅਜੇ ਤੀਕ ਪਰ ਸਮਝ ਨਾ ਆਈ

ਕਿਸ ਦੇ ਕੋਲ ਕਰਾਂ ਅਰਦਾਸ
ਜੇ ਉਹ ਰਮਿਆ ਸਾਹਾਂ ਅੰਦਰ
ਕਰ ਲਈਏ ਓਹੀ ਬੇਨੰਤੀ
ਆਪਣੇ ਆਪੇ ਪਾਸ

ਜਿੰਨੇ ਵੀ ਗੁਣ ਯੋਗ ਮਨੁੱਖ ਦੇ
ਸਾਰੇ ਲਵਾਂ ਸਹੇਜ
ਰਹੇ ਨਾ ਕੋਈ ਬੰਧੇਜ
ਪੰਜ ਔਗੁਣ ਪਰ ਨੇੜੇ
ਕਦੇ ਆਉਣ ਨਾ ਮੇਰੇ

ਇਹ ਨਾ ਉਹ
ਜੋ ਆਖਣ ਆਮ ਸਿਆਣੇ
ਇਨ੍ਹਾਂ 'ਚੋਂ ਤਿੰਨ ਮੇਰੇ ਲਈ
ਉੱਕਾ ਹੀ ਵੱਖਰੇ

ਕਾਮ ਤਾ ਹੁੰਦਾ ਜੱਗ ਦਾ ਮੂਲ
ਮੋਹ ਦੇ ਬਾਝੋਂ
ਹਿੱਲ ਜਾਏ ਰਿਸ਼ਤੇ ਦੀ ਚੂਲ
ਦੰਭ ਅਤੇ ਅਨਿਆ ਦੇਖ ਕੇ
ਕਿਉਂ ਨਾ ਆਵੇ ਕ੍ਰੋਧ
ਹੁੰਦਾ ਇਸ ਦੇ ਨਾਲ ਵੀ
ਚੇਤਨਤਾ ਦਾ ਬੋਧ
ਇਹ ਤਿੰਨੇ ਮੈਂ ਗਿਣਾਂ ਨਾ ਔਗੁਣ

ਦੂਰ ਰਹਾਂ ਤੇ ਦੂਰ ਹੀ ਰੱਖਾਂ
ਲੋਭ ਅਤੇ ਹੰਕਾਰ
ਜੋ ਨੇ ਬਣਦੇ ਰੂਹ 'ਤੇ ਭਾਰ
ਤਿੰਨ ਔਗੁਣ ਇਹ ਰਹਿੰਦੇ ਬਾਕੀ
ਈਰਖਾ, ਅਕ੍ਰਿਤਘਣਤਾ, ਕਮੀਨਗੀ

ਇਹ ਤਾਂ ਕਦੇ ਨਾ ਢੁਕਣ ਪਾਸ
ਜਦ ਤਕ ਦੇਹ ਵਿਚ ਚੱਲਣ ਸਵਾਸ
ਕਾਇਮ ਰਹੇ ਇਹ ਵੀ ਵਿਸ਼ਵਾਸ
ਬਿਰਥਾ ਨਾ ਜਾਏ
ਜਨ ਕੀ ਅਰਦਾਸ

### ਅੰਦਰ ਦੀ ਝਾਤ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਰਕਸ਼ੀਲ

**ਮੁੱਖ ਸੰਪਾਦਕ (ਆਨਰੇਰੀ) :**
ਰਾਜਿੰਦਰਪਾਲ ਸਿੰਘ ਡਾ.

**ਸੰਪਾਦਕੀ ਬੋਰਡ (ਆਨਰੇਰੀ) :**
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

**ਮੁੱਖ ਪ੍ਰਬੰਧਕ (ਆਨਰੇਰੀ) :**
ਦਲਵੀਰ ਕਟਾਣੀ
0161-833868

**ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਨਵਾਂ ਪਤਾ:**
**ਤਰਕਸ਼ੀਲ ਭਵਨ,**
**ਤਰਕਸ਼ੀਲ ਚੌਕ,**
**ਸੰਘੇੜਾ ਬਾਈਪਾਸ,**
**ਬਾਜਾਖਾਨਾ ਰੋਡ, ਬਰਨਾਲਾ।**
ਫੋਨ : 01679 - 32122

**ਚੰਦੇ :** ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ਼ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ :**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


## ਤਤਕਰਾ



### ਨਵੀਂ ਚੋਣ

**ਇਕਾਈ ਫਾਜਿਲਕਾ**
ਪ੍ਰਧਾਨ : ਮਾਸਟਰ ਸੁਰੇਸ਼ ਕੁਮਾਰ ਸਪੁੱਤਰ ਸ੍ਰੀ ਰੋਸ਼ਨ ਲਾਲ
ਰਾਧਾ ਸਵਾਮੀ ਕਾਲੋਨੀ, ਫਾਜਿਲਕਾ।
ਸਕੱਤਰ : ਪ੍ਰਦੀਪ ਕੁਮਾਰ ਸਪੁੱਤਰ ਸ੍ਰੀ ਮੱਖਣ ਰਾਮ
ਗਲੀ ਤੁਲਸੀ ਰਾਮ, ਰਾਧਾ ਸਵਾਮੀ ਕਾਲੋਨੀ, ਫਾਜਿਲਕਾ।

**ਇਕਾਈ ਮਾਨਸਾ**
ਪ੍ਰਧਾਨ : ਮਾ. ਗੁਰਪਿਆਰ ਸਿੰਘ 'ਕੋਟਲੀ'
ਪਿੰਡ ਕੋਟਲੀ ਖੁਰਦ, ਡਾ. ਰਾਜ ਗੜ੍ਹ ਕੁੱਬੇ
ਤਹਿਸੀਲ ਤਲਵੰਡੀ ਸਾਬੋ, ਫੋਨ : 01655-35531
ਸਕੱਤਰ : ਡਾ. ਸੁਰਿੰਦਰ ਸਿੰਘ s/o ਸ਼੍ਰੀ ਮੱਲ ਸਿੰਘ
ਪ੍ਰੀਤ ਨਗਰ ਕਾਲਜ ਰੋਡ ਮਾਨਸਾ ਫੋਨ ਨੰ: - 20507



## ਸੰਪਾਦਕੀ

*ਪਿਛਲੇ ਮਹੀਨੇ ਹੋਲੀ ਦੀ ਰਾਤ ਨੂੰ ਦੱਖਣੀ ਕਸ਼ਮੀਰ ਦੇ ਅਨੰਤਨਾਗ ਜ਼ਿਲ੍ਹੇ ਦੇ ਪਿੰਡ ਚਿੱਠੀ ਸਿੰਘਪੁਰਾ ਵਿਚ ਬੇਦੋਸ਼ੇ ਪੈਂਤੀ ਸਿੱਖਾਂ ਦਾ ਬਗੈਰ ਕਿਸੇ ਕਸੂਰ ਦੇ ਘਰਾਂ ਵਿਚੋਂ ਕੱਢ ਕੇ ਕਤਲ ਕਰ ਦਿੱਤਾ ਗਿਆ। ਆਪਣੇ ਆਪ ਵਿਚ ਇਹ ਬਹੁਤ ਦੁਖਦਾਈ ਅਤੇ ਉਦਾਸ ਕਰ ਦੇਣ ਵਾਲੀ ਖ਼ਬਰ ਹੈ। ਅਦਾਰਾ ਤਰਕਸ਼ੀਲ ਇਸ ਕਤਲੇਆਮ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ ਅਤੇ ਸਬੰਧਿਤ ਪਰਿਵਾਰਾਂ ਦੇ ਦੁੱਖ ਵਿਚ ਦੁੱਖ ਮਹਿਸੂਸ ਕਰਦਾ ਹੈ।*

*ਅਸੀਂ ਸਾਰੇ ਜਾਣਦੇ ਹਾਂ ਕਿ ਭਾਰਤ-ਪਾਕਿਸਤਾਨ ਦੀ ਵੰਡ ਸਮੇਂ ਤੋਂ ਹੀ ਕਸ਼ਮੀਰ ਵਾਦੀ ਸਮੱਸਿਆ ਗ੍ਰਸਤ ਹੈ। ਭਾਰਤ-ਪਾਕਿਸਤਾਨ ਦੀ ਦੁਸ਼ਮਣੀ, ਰਾਜ-ਕੇਂਦਰ ਦੇ ਅਧਿਕਾਰਾਂ ਦਾ ਤਨਾਓ, ਘੱਟ ਗਿਣਤੀ-ਬਹੁ ਗਿਣਤੀ ਦੀ ਸਮੱਸਿਆ ਅਤੇ ਅਜਿਹੇ ਹੋਰ ਬਹੁਤ ਸਾਰੇ ਸਭਿਆਚਾਰਕ. ਇਤਿਹਾਸਕ ਪ੍ਰਸੰਗ ਹਨ ਜਿਨ੍ਹਾਂ ਵਿਚ ਫਸਿਆ ਕਸ਼ਮੀਰ ਨਿਰੰਤਰ ਸੰਤਾਪ ਹੰਢਾਉਂਦਾ ਆ ਰਿਹਾ ਹੈ। ਇਕ ਪਾਸੇ ਪਾਕਿਸਤਾਨ ਅਤੇ ਕਸ਼ਮੀਰ ਵਿਚ ਬੈਠੇ ਪਾਕਿਸਤਾਨੀ ਪੱਖੀ ਅੱਤਵਾਦੀ ਵਿਅਕਤੀ, ਗਰੁੱਪ ਅਤੇ ਪਾਰਟੀਆਂ ਹਨ ਜੋ ਕਸ਼ਮੀਰ ਨੂੰ ਪਾਕਿਸਤਾਨ ਨਾਲ ਜੋੜਨ ਦੀਆਂ ਹਾਮੀ ਹਨ। ਦੂਜੇ ਪਾਸੇ ਭਾਰਤ ਅਤੇ ਕਸ਼ਮੀਰ ਵਿਚ ਬੈਠੇ ਭਾਰਤ ਪੱਖੀ ਵਿਅਕਤੀ, ਗਰੁੱਪ, ਪਾਰਟੀਆਂ ਦੀ ਧਿਰ ਹੈ ਜੋ ਕਸ਼ਮੀਰ ਨੂੰ ਭਾਰਤ ਦਾ ਅਟੁੱਟ ਅੰਗ ਮੰਨਦੇ ਹਨ ਹਰ ਕੀਮਤ ਉਪਰ ਕਸ਼ਮੀਰ ਨੂੰ ਭਾਰਤ ਦਾ ਅੰਗ ਬਣਾਈ ਰੱਖਣਾ ਚਾਹੁੰਦੇ ਹਨ। ਤੀਜੀ ਧਿਰ ਕਸ਼ਮੀਰ ਨੂੰ ਭਾਰਤ ਅਤੇ ਪਾਕਿਸਤਾਨ ਦੋਹਾਂ ਤੋਂ ਆਜ਼ਾਦ ਕਰਕੇ ਵੱਖਰੇ ਦੇਸ਼ ਵਜੋਂ ਮਾਨਤਾ ਦੁਆਉਣਾ ਚਾਹੁੰਦੀ ਹੈ। ਇਸ ਕਸ਼ਮਕਸ਼ ਵਿਚ ਆਮ ਕਸ਼ਮੀਰੀ ਆਦਮੀ ਦਾ ਘਾਣ ਹੋ ਰਿਹਾ ਹੈ। ਕਸ਼ਮੀਰ ਨੂੰ ਪਾਕਿਸਤਾਨ ਵਿਚ ਮਿਲਾਉਣ ਦੇ ਹਾਮੀ ਜਾਂ ਆਜ਼ਾਦ ਕਸ਼ਮੀਰ ਦੀ ਗੱਲ ਕਰਨ ਵਾਲੀ ਧਿਰ ਆਪਣੀ ਲੜਾਈ ਨੂੰ ਧਾਰਮਿਕ 'ਜਹਾਦ' ਦਾ ਨਾਂ ਦੇ ਰਹੀ ਹੈ। ਚਿੱਠੀ ਸਿੰਘਪੁਰਾ ਦੇ ਕਤਲੇਆਮ ਤੋਂ ਪਹਿਲਾਂ ਕਸ਼ਮੀਰ ਵਿੱਚ ਲੜਾਈ ਭਾਰਤੀ-ਪਾਕਿਸਤਾਨ, ਹਿੰਦੂ-ਮੁਸਲਮਾਨ, ਕਸ਼ਮੀਰੀ-ਗੈਰ-ਕਸ਼ਮੀਰੀ. ਦੇ ਵਿਰੋਧ-ਜੁਟਾਂ ਵਿਚ ਵੰਡੀ ਸੀ ਪਰ ਇਸ ਕਤਲੇਆਮ ਨੇ ਸਿੱਖ ਭਾਈਚਾਰੇ ਨੂੰ ਵੀ ਝਗੜੇ ਵਿਚ ਘਸੀਟ ਲਿਆ ਹੈ। ਹੋਲੀ ਦੇ ਤਿਓਹਾਰ ਮੌਕੇ ਬਿੱਲ-ਕਲਿੰਟਨ ਦੀ ਫੇਰੀ ਸਮੇਂ ਇਹ ਕਤਲੇਆਮ ਸਿਆਸੀ ਪੱਖੋਂ ਵੱਡੀ ਅਹਿਮੀਅਤ ਰੱਖਦਾ ਹੈ।*

*ਇਕ ਧਿਰ ਦਾ ਵਿਚਾਰ ਹੈ ਕਿ ਅਲਹਿਦਾ ਕਸ਼ਮੀਰ ਦੀ ਮੰਗ ਕਰਨ ਵਾਲੇ ਫਿਰਕੂ ਸੰਗਠਨਾਂ ਲਈ ਮਨੁੱਖੀ ਜਾਨ ਕੋਈ ਅਹਿਮੀਅਤ ਨਹੀਂ ਰੱਖਦੀ। ਉਹ ਅਕਸਰ ਗੈਰ-ਮੁਸਲਮਾਨਾਂ ਜਾਂ ਇੱਥੋਂ ਤੱਕ ਕਿ ਭਾਰਤ ਨਾਲ ਏਕਤਾ ਪੱਖੀ ਮੁਸਲਮਾਨਾਂ ਦਾ ਕਤਲ ਕਰਕੇ ਦਹਿਸ਼ਤ ਦਾ ਮਾਹੌਲ ਪੈਦਾ ਕਰਦੇ ਰਹਿੰਦੇ ਹਨ। ਇਹ ਉਨ੍ਹਾਂ ਲਈ ਕੋਈ ਨਵੀਂ ਗੱਲ ਨਹੀਂ ਹੈ। ਸਿੱਖ ਉਨ੍ਹਾਂ ਲਈ ਸੌਖਾ ਨਿਸ਼ਾਨਾ ਸਨ। ਉਨ੍ਹਾਂ ਨੇ ਸਿੱਖਾਂ ਦਾ ਕਤਲੇਆਮ ਕਰਕੇ ਬਿਲ ਕਲਿੰਟਨ ਦੇ ਦੌਰੇ ਸਮੇਂ ਅੰਤਰਰਾਸ਼ਟਰੀ ਧਿਆਨ ਖਿੱਚਣ ਅਤੇ ਦਹਿਸ਼ਤ ਫੈਲਾਉਣ ਲਈ ਇਹ ਕਾਰਾ ਕੀਤਾ ਹੈ।*

*ਦੂਜੇ ਪਾਸੇ ਇੱਕ ਹੋਰ ਧਿਰ ਦਾ ਸੋਚਣਾ ਹੈ ਕਿ ਪਾਕਿਸਤਾਨ ਹਮੇਸ਼ਾਂ ਭਾਰਤ ਦੀ ਅਲਹਿਦਗੀ ਪਸੰਦ ਲਹਿਰਾਂ ਨੂੰ ਸਹਾਇਤਾ ਦਿੰਦਾ ਹੈ। ਕਸ਼ਮੀਰ ਵਿਚ ਮੁਸ ਲਮਾਨ ਅਤੇ ਪੰਜਾਬ ਵਿਚ ਸਿੱਖਾਂ ਵਿਚਲੇ ਖਾੜਕੂ ਧੜਿਆਂ ਨੂੰ ਇਕੱਠਿਆਂ ਕਰਨਾ ਤਾਂ ਉਸਦੀ ਲੋੜ ਹੋ ਸਕਦੀ ਹੈ ਪਰ ਕਸ਼ਮੀਰ ਦੇ ਅੱਤਵਾਦੀਆਂ ਵੱਲੋਂ ਸਿੱਖਾਂ ਨੂੰ ਮਾਰਨ ਦੀ ਲੋੜ ਨਹੀਂ ਸੀ। ਇਹ ਕਿਸੇ ਗੁਪਤ ਏਜੰਸੀ ਦੀ ਕਾਰਵਾਈ ਹੈ ਜੋ ਬਿਲ ਕਲਿੰਟਨ ਦੇ ਦੌਰੇ ਸਮੇਂ ਪਾਕਿਸਤਾਨ ਜਾਂ ਕਸ਼ਮੀਰ ਦੇ ਜਹਾਦੀਆਂ ਨੂੰ ਬਦਨਾਮ ਕਰਨ ਦੀ ਸਾਜਸ਼ ਹੋ ਸਕਦੀ ਹੈ।*

*ਇਸ ਪ੍ਰਸੰਗ ਵਿਚ ਸਭ ਤੋਂ ਜਿਆਦਾ ਤਰਸਯੋਗ ਹਾਲਤ ਆਮ ਆਦਮੀ ਦੀ ਹੈ ਜੋ ਸਚਾਈ ਲਈ ਆਪੋ ਆਪਣੀਆਂ ਸਰਕਾਰਾਂ ਜਾਂ ਸੰਚਾਰ ਮਾਧਿਅਮਾਂ (ਸੰਚਾਰ ਮਾਧਿਅਮਾਂ ਦੀ ਆਜ਼ਾਦੀ ਕਿਸੇ ਤੋਂ ਭੁੱਲੀ ਨਹੀਂ) ਤੇ ਆਸ਼ਰਿਤ ਹੈ ਪਰ ਦੁੱਖ ਦੀ ਗੱਲ ਹੈ ਕਿ ਵਿਅਕਤੀਆਂ ਦੀ ਮੌਤ 'ਸੱਚਾਈ' ਹੈ। ਇਸ ਕਾਰੇ ਨੂੰ ਕਰਨ ਵਾਲਿਆਂ ਦੀ ਮੌਤ ਦੇ ਸ਼ਿਕਾਰਾਂ ਨਾਲ ਕੋਈ ਜਾਤੀ ਦੁਸ਼ਮਣੀ ਨਹੀਂ ਸੀ। ਉਨ੍ਹਾਂ ਨੇ ਇਹ ਕਾਰਾ ਧਾਰਮਿਕ-ਰਾਜਸੀ ਲੋੜਾਂ ਲਈ ਕੀਤਾ। ਅੱਜ ਇੱਕੀਵੀਂ ਸਦੀ ਦੇ ਪੂਰਵ-ਆਗਮਨ ਸਾਲ ਤੇ ਵੀ ਮਨੁੱਖ ਕਿੰਨ੍ਹਾਂ ਵਹਿਸ਼ੀ ਹੈ। ਇਹ ਇਸ ਗੱਲ ਦਾ ਸਬੂਤ ਹੈ ਕਿ ਧਾਰਮਿਕਤਾ ਨੇ ਮਨੁੱਖ ਨੂੰ ਦਿਆਲੂ ਬਣਾਉਨ ਦੀ ਥਾਂ ਵਹਿਸ਼ੀ ਬਣਾਇਆ ਹੈ। ਅਜਿਹੇ ਧਰਮ ਅਧਾਰਿਤ ਕਾਰਿਆਂ ਤੋਂ ਬਚਣ ਲਈ ਜਰੂਰੀ ਹੈ ਕਿ ਸਮੁੱਚੀ ਮਾਨਵਤਾ ਵਿਚੋਂ ਧਰਮ ਦਾ ਬੀਜ ਨਾਸ਼ ਹੋਵੇ। ਮਨੁੱਖ ਦੀ ਪਛਾਣ ਮਹਿਜ ਮਨੁੱਖ ਵਜੋਂ ਹੋਵੇ। ਧਰਮ ਮਨੁੱਖ ਦੀ ਪਛਾਣ ਨਾ ਹੋਵੇ।*

*ਇਸ ਸਮੇਂ ਕਸ਼ਮੀਰ ਭਾਰਤ ਸਰਕਾਰ ਦੇ ਪ੍ਰਬੰਧ ਅਧੀਨ ਹੈ। ਇਸ ਲਈ ਤਰਕਸ਼ੀਲ ਅਦਾਰਾ ਮੰਗ ਕਰਦਾ ਹੈ ਕਿ ਇਸ ਸਾਰੇ ਕਤਲੇਆਮ ਦੀ ਭਾਰਤ ਸਰਕਾਰ ਮੁਕੰਮਲ ਜਾਂਚ ਕਰਵਾਏ, ਕਤਲੇਆਮ ਲਈ ਸਿੱਧੇ ਅਤੇ ਅਸਿੱਧੇ ਦੋਸ਼ੀਆਂ ਨੂੰ ਸਖਤ ਸਜ਼ਾ ਦਿੱਤੀ ਜਾਵੇ। ਅੱਗੇ ਤੋਂ ਅਜਿਹੀ ਬੁਰੀ ਘਟਨਾ ਨਾ ਵਾਪਰੇ ਇਸ ਲਈ ਸਖਤ ਪ੍ਰਬੰਧ ਕੀਤੇ ਜਾਣ।*

*ਤਰਕਸ਼ੀਲ ਹਲਕਿਆਂ ਲਈ ਇਹ ਵੀ ਚਿੰਤਾ ਦਾ ਵਿਸ਼ਾ ਹੈ ਕਿ ਕਸ਼ਮੀਰ ਵਿਚ ਕਾਫ ੀ ਦੇਰ ਤੋਂ ਕਤਲੇਆਮ ਚੱਲ ਰਿਹਾ ਹੈ ਪਰ ਸਿੱਖ ਭਾਈਚਾਰੇ ਵੱਲੋਂ ਕਦੇ ਹੁਣ ਨਿਰੋਲ ਸਿੱਖਾਂ ਦੇ ਕਤਲੇਆਮ ਵਿਰੁੱਧ ਕੀਤੇ ਵਿਰੋਧ ਵਰਗਾ ਵਿਰੋਧ ਦੇਖਣ ਨੂੰ ਨਹੀਂ ਮਿਲਿਆ। ਇਹ ਵੀ ਸੋਚਣ ਦੀ ਗੱਲ ਹੈ ਕਿ ਮਨੁੱਖ ਕਦੋਂ ਹਰ ਮਨੁੱਖ ਦੇ ਕਤਲ ਤੇ ਹੀ ਇੱਕੋ ਜਿਨ੍ਹਾਂ ਦੁੱਖ ਮਹਿਸੂਸ ਕਰੇਗਾ। ਅਜੇ ਮਨੁੱਖਤਾ ਹਿੰਦੂ, ਸਿੱਖ, ਮੁਸਲਮਾਨ, ਇਸਾਈਆਂ ਵਿਚ ਵੰਡੀ ਹੋਈ ਹੈ, ਅਜਿਹੇ ਵਹਿਸ਼ੀ ਕਤਲੇਆਮ ਉਸ ਸਮੇਂ ਹੀ ਰੁਕਣਗੇ ਜਦੋਂ ਸਾਰੀ ਮਨੁੱਖਤਾ ਧਾਰਮਿਕ ਵੰਡੀਆਂ ਛੱਡਕੇ ਮਾਨਵਤਾ ਦੀ ਮਾਲਾ ਵਿਚ ਪਰੋਤੀ ਜਾਵੇਗੀ। ਇਹ ਆਦਰ ਸ਼ਕ ਸਥਿਤੀ ਹੈ। ਹਾਲ ਦੀ ਘੜੀ ਧਰਮ ਆਧਾਰਿਤ ਭਾਈਚਾਰਿਆਂ ਦਾ ਮਸਲਾ ਸੁਲਝਣ ਦੀ ਥਾਂ ਉਲਝਦਾ ਜਾ ਰਿਹਾ ਹੈ। ਅਜਿਹੇ ਸਮੇਂ ਧਰਮ ਨਿਰਪੱਖ ਤਰਕ ਸ਼ੀਲ ਵਿਗਿਆਨਕ ਸੋਚਣੀ ਵਾਲੀਆਂ ਤਾਕਤਾਂ ਦਾ ਇਕੱਠੇ ਹੋਣਾ ਅਤੇ ਤਕੜੇ ਹੋਣਾ ਅਣਸਰਦੀ ਲੋੜ ਹੈ। ਤਰਕ ਸ਼ੀਲ ਵਿਗਿਆਨਕ ਵਿਚਾਰਧਾਰਾ ਦਾ ਵਿਚਾਰਧਾਰਕ ਅਤੇ ਵਿਵਹਾਰਿਕ ਦੋਵਾਂ ਪੱਧਰਾਂ ਤੇ ਵਿਸਥਾਰ ਕਰਨ ਦੀ ਜਰੂਰਤ ਹੈ। ਇਸ ਕਾਰਜ ਲਈ ਸਾਨੂੰ ਸਾਰੀ ਸ਼ਕਤੀ ਲਾ ਦੇਣੀ ਚਾਹੀਦੀ ਹੈ ਤਾਂ ਜੋ ਮਨੁੱਖਤਾ ਧਰਮ ਆਧਾਰਿਤ ਵਹਿ ਸ਼ੀ ਕਤਲੇਆਮਾਂ ਤੋਂ ਬਚ ਸਕੇ।*

ਮੁਲਾਕਾਤ

# ਸਿਹਤ ਸੇਵਾਵਾਂ ਨੂੰ ਵਪਾਰ ਨਹੀਂ ਬਣਾਇਆ ਜਾਣਾ ਚਾਹੀਦਾ

- ਡਾ: ਅਜੀਤਪਾਲ ਸਿੰਘ ਐਮ. ਡੀ.

*ਡਾਕਟਰ ਅਜੀਤਪਾਲ ਸਿੰਘ ਐਮ. ਡੀ. - ਸਿਹਤ ਵਿਗਿਆਨ ਦੇ ਉੱਘੇ ਪੰਜਾਬੀ ਲੇਖਕ ਤੇ ਵੱਖ-ਵੱਖ ਅਖਬਾਰਾਂ ਤੇ ਰਸਾਲਿਆਂ ਦੇ ਨਾਮਵਰ ਕਾਲਮ ਨਵੀਸ ਹਨ ਜੋ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਕਲਮ ਸਾਧਨਾ ਕਰ ਰਹੇ ਹਨ। ਡਾਕਟਰ ਸਾਹਿਬ ਤਰਕਸ਼ੀਲ ਸੁਸਾਇਟੀ ਦੇ ਸ਼ੁਰੂ ਦੇ ਸਾਥੀਆਂ ਵਿਚੋਂ ਇਕ ਹਨ। ਪਿਛਲੇ ਦਿਨੀਂ ਉਹਨਾਂ ਨਾਲ ਕੀਤੀ ਇੱਕ ਇੰਟਰਵਿਊ ਦੇ ਕੁਝ ਅੰਸ਼ ਇੱਥੇ ਛਾਪਣ ਦੀ ਖੁਸ਼ੀ ਲੈ ਰਹੇ ਹਾਂ- ਸੰਪਾਦਕ*

*ਪ੍ਰਸ਼ਨ:- ਡਾਕਟਰ ਸਾਹਿਬ ਤੁਸੀਂ ਇਕ ਗਰੀਬ ਪ੍ਰੀਵਾਰ 'ਚੋਂ ਉੱਪਰ ਉੱਠੇ ਹੋ, ਸਾਨੂੰ ਆਪਣੇ ਬਚਪਨ ਤੋਂ ਪੜ੍ਹਾਈ ਬਾਰੇ ਕੁਝ ਦੱਸੋ ?*

ਉਤਰ- ਮੇਰਾ ਜਨਮ ਇਕ ਅਤੀ ਗਰੀਬ ਕਿਸਾਨ ਪ੍ਰੀਵਾਰ ਵਿਚ ਹੋਇਆ, ਮੇਰੇ ਪਿਤਾ ਦੂਜੀ ਸੰਸਾਰ ਜੰਗ 'ਚ ਜਖ਼ਮੀ ਹੋਣ ਪਿਛੋਂ ਅੰਸ਼ਕ ਰੂਪ ਵਿਚ ਨਕਾਰਾ ਹੋ ਕੇ ਆਏ ਸਨ। ਮੁਕਤਸਰ ਜ਼ਿਲ੍ਹੇ ਦੇ ਇਕ ਪਿਛੜੇ ਪਿੰਡ ਫਤੂਹੀ ਵਾਲਾ (ਸਿੰਘੇ ਵਾਲਾ) ਦੇ ਮਿਡਲ ਸਕੂਲ 'ਚ ਪੜ੍ਹਾਈ ਅਰੰਭੀ। ਪੜ੍ਹਾਈ ਦਾ ਬਹੁਤ ਸ਼ੌਕ ਸੀ ਮੈਨੂੰ। ਪੜ੍ਹਾਈ ਦੇ ਨਾਲ-ਨਾਲ ਘਰ ਦਾ ਤੇ ਖੇਤ ਦਾ ਕੰਮ ਰੋਜਾਨਾਂ ਕਰਨਾ ਪੈਂਦਾ ਸੀ। ਅਸੀਂ ਸੱਤ ਭੈਣ-ਭਰਾ ਹਾਂ, ਇਸ ਲਈ ਗੁਜਾਰਾ ਬੜੀ ਮੁਸ਼ਕਲ ਨਾਲ ਚਲਦਾ ਸੀ। ਮੈਂ ਦਸਵੀਂ ਮੰਡੀ ਡੱਬਵਾਲੀ (ਹਿਸਾਰ) ਤੋਂ ਅਤੇ ਪ੍ਰੀ ਮੈਡੀਕਲ ਰਜਿੰਦਰਾਕਾਲਜ ਬਠਿੰਡਾ ਤੋਂ ਪਾਸ ਕੀਤੀ। ਪਹਿਲੀ ਤੋਂ ਲੈ ਕੇ ਬਾਰ੍ਹਵੀਂ ਜਮਾਤ ਮੈਂ ਕਦੇ ਕਿਸੇ ਵਿਦਿਆਰਥੀ ਨੂੰ ਆਪਣੇ ਜ਼ਿਲ੍ਹੇ ਵਿਚੋਂ ਅੱਗੇ ਨਹੀਂ ਲੰਘਣ ਦਿੱਤਾ। ਪੜ੍ਹਨ ਜਾਣ ਵਾਸਤੇ ਰੋਜਾਨਾ 15 ਕਿਲੋਮੀਟਰ ਕੱਚੇ ਰਾਹਾਂ ਵਿਚ ਸਾਈਕਲ ਚਲਾਈਦਾ ਸੀ, ਘਰ ਮੁੜਦਿਆਂ ਖੇਤੋਂ ਪਸ਼ੂਆਂ ਲਈ ਪੱਠੇ ਸਾਈਕਲ ਪਿੱਛੇ ਲੱਦ ਕੇ ਲਿਆਈਦੇ ਸਨ। ਮੈਂ ਸਾਰੀ ਪੜ੍ਹਾਈ ਮੈਨੂੰ ਮਿਲਦੇ ਸਕਾਲਰਸ਼ਿਪ ਦੇ ਪੈਸਿਆਂ ਆਸਰੇ ਹੀ ਕੀਤੀ, ਇਹ ਸਕਾਲਰਸ਼ਿਪ ਮੈਰਿਟ ਅਧਾਰਤ ਸਨ। ਸੰਨ 1971 ਬੈਚ ਦਾ ਮੈਂ ਰਜਿੰਦਰਾ ਕਾਲਜ ਬਠਿੰਡੇ ਦਾ ਇੱਕੋ-ਇੱਕ ਵਿਦਿਆਰਥੀ ਸਾਂ ਜਿਸ ਨੇ ਐਮ. ਬੀ. ਬੀ. ਐਸ. ਕਰਨ ਲਈ ਪਟਿਆਲੇ ਦੇ ਸਰਕਾਰੀ ਮੈਡੀਕਲ ਕਾਲਜ ਵਿਚ ਦਾਖਲਾ ਲਿਆ ਤੇ ਮੈਰਿਟ ਅਧਾਰਤ ਸਕਾਲਰਸ਼ਿਪ ਜਿੱਤਿਆ।

*ਪ੍ਰਸ਼ਨ- ਤੁਸੀਂ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਤੇ ਨਾਸਤਕ ਕਿਵੇਂ ਬਣੇ ?*

ਉਤਰ- ਮੈਨੂੰ ਮੇਰੀ ਜ਼ਿੰਦਗੀ ਵਿਚ ਕਦੇ ਵੀ ਕਿਸੇ ਬਾਹਰੀ (ਰੱਬੀ ਜਾਂ ਗੈਬੀ) ਸ਼ਕਤੀ ਦਾ ਰੋਲ ਦਿਖਾਈ ਨਹੀਂ ਦਿੱਤਾ, ਮੈਂ ਕਦੇ ਰੱਬ ਨਹੀਂ ਧਿਆਇਆ। ਜ਼ਿੰਦਗੀ ਦਾ ਮੇਰਾ ਹਰ ਪਲ ਆਪ ਸੰਘਰਸ਼ ਕਰਕੇ ਲੰਘਿਆ ਹੈ। ਕੋਈ ਚੀਜ ਕਦੇ ਥਾਲੀ ਵਿਚ ਪਰੋਸ ਕੇ ਮੈਨੂੰ ਨਹੀਂ ਮਿਲੀ। ਮੇਰੇ ਕੋਲ ਮੌਜੂਦ ਹਰੇਕ ਵਸਤੂ ਮੇਰੀ ਆਪਣੀ ਹੱਕੀ ਮਿਹਨਤ ਤੇ ਕਮਾਈ ਦਾ ਸਿੱਟਾ ਹੈ। ਬਚਪਨ ਵਿਚ ਮਾਂ ਤੋਂ ਕਹਾਣੀਆਂ ਸੁਣ ਕੇ ਭੂਤਾਂ ਪ੍ਰੇਤਾਂ ਦਾ ਬਣਿਆ ਕੁਝ ਡਰ ਵੀ ਉਦੋਂ ਸਾਫ ਹੋ ਗਿਆ ਜਦੋਂ ਮੈਂ ਮੈਡੀਕਲ ਕਾਲਜ ਪਟਿਆਲੇ ਖੱਬੀ ਲਹਿਰ ਦੇ ਸੰਪਰਕ ਵਿਚ ਆਇਆ, ਮਾਰਕਸ ਵਾਦੀ ਸਾਹਿਤ (ਖਾਸ ਕਰਕੇ ਦਵੰਦਵਾਦੀ ਪਦਾਰਥ) ਪੜ੍ਹਦਿਆਂ ਜ਼ਿੰਦਗੀ ਦੇ ਸਹੀ ਅਰਥ ਸਮਝਣ ਪਿਛੋਂ ਤਾਂ ਮੈਂ ਪੱਕਾ ਹੀ ਨਾਸਤਕ ਬਣ ਗਿਆ ਸਾਂ। ਪਟਿਆਲੇ ਸ਼ਹਿਰ ਦੇ ਕਾਲਜਾਂ ਵਿਚ ਅਮੀਰਜ਼ਾਦਿਆਂ ਤੇ ਗੁੰਡਾ ਅਨਸਰਾਂ ਵੱਲੋਂ ਹੁੰਦੀ ਗੁੰਡਾਗਰਦੀ ਖਿਲਾਫ਼ ਉਠੇ ਵਿਦਿਆਰਥੀ ਉਭਾਰ ਦਾ ਇਕ ਅਹਿਮ ਤੇ ਮੋਹਰੀ ਅੰਗ ਬਣ ਗਿਆ ਸਾਂ। ਮੈਂ ਮੋਗਾ ਘੋਲ ਦੌਰਾਨ ਗ੍ਰਿਫਤਾਰ ਹੋਇਆ, ਪੰਜਾਬ ਸਟੂਡੈਂਟਸ ਯੂਨੀਅਨ ਦੇ ਮੁੜ ਜਥੇਬੰਦ ਹੋਣ ਸਮੇਂ ਤੋਂ ਇਸ ਵਿਚ ਸ਼ਾਮਲ ਹੋਇਆ ਤੇ ਲਗਭਗ ਪੰਜ ਸਾਲ ਦੇ ਵਿਦਿਆਰਥੀ ਜੀਵਨ ਦੌਰਾਨ ਮੂਹਰਲੀਆਂ ਸਫਾਂ ਅੰਦਰ ਰਹਿ ਕੇ ਕੰਮ ਕੀਤਾ। ਪੁਲਸ ਤਸ਼ੱਦਦ ਤੇ 1975 ਦੀ ਐਮਰਜੰਸੀ ਦਾ ਕਹਿਰ ਆਪਣੇ ਪਿੰਡੇ 'ਤੇ ਹੰਡਾਇਆ, ਜੇਲ੍ਹ ਕੱਟੀ। ਪ੍ਰਿੰਸੀਪਲ ਨੇ ਬਦਲਾ ਲੈਣ ਲਈ ਮੈਨੂੰ ਮਿਲਦੇ ਸਕਾਲਰਸ਼ਿਪ ਤੇ ਸਹੂਲਤਾਂ ਵਾਪਸ ਲੈ ਲਈਆਂ ਸਨ ਪਰ ਹਿੰਮਤ ਨਹੀਂ ਹਾਰੀ, ਮੁਆਫੀ ਨਹੀਂ ਮੰਗੀ, ਪੜ੍ਹਾਈ ਤੇ ਸੰਘਰਸ਼ ਦੋਨੋਂ ਜਾਰੀ ਰੱਖਦਿਆਂ ਫਸਟ ਡਵੀਜ਼ਨ ਵਿਚ ਮੈਂ ਐਮ. ਬੀ. ਬੀ. ਐਸ. ਪਾਸ ਕੀਤੀ।

*ਪ੍ਰਸ਼ਨ- ਵਿਦਿਆਰਥੀ ਜੀਵਨ ਤੋਂ ਪਿੱਛੋਂ ਤੁਸੀਂ ਲਹਿਰ ਨਾਲ ਕੀ ਰਿਸ਼ਤਾ ਬਣਾਇਆ।*

ਉਤਰ- ਵਿਦਿਆਰਥੀ ਲਹਿਰ ਦੀ ਸਰਗਰਮ ਟੁਕੜੀ ਸੀ ਸਾਡੀ, ਅਸੀਂ ਵਚਨਬੱਧ ਹਾਂ ਖੱਬੀ ਸੋਚ ਦੇ। ਇਨਕਲਾਬੀ-ਜਮਹੂਰੀ ਸ਼ਕਤੀਆਂ ਨਾਲ ਵਿਦਿਆਰਥੀ ਲਹਿਰ 'ਚ ਕੰਮ ਕਰਦਿਆਂ ਬਣਿਆ ਇਕ ਅਟੁੱਟ ਰਿਸ਼ਤਾ ਮੈਂ ਵਿਦਿਆਰਥੀ ਜੀਵਨ ਤੋਂ ਬਾਅਦ ਵੀ ਜਾਰੀ ਰੱਖਿਆ। ਐਮਰਜੰਸੀ ਸਮੇਂ ਰੂਹ ਪੋਸ਼ ਹੋ ਕੇ ਤਸ਼ੱਦਦ ਦੀ ਮਾਰ ਹੇਠ ਆਈ ਪੀ. ਐਸ. ਯੂ. ਨੂੰ ਫੇਰ ਵੱਖ-ਵੱਖ ਤਰੀਕਿਆਂ ਨਾਲ ਜਥੇਬੰਦ ਕਰਨ ਵਿਚ ਮੇਰਾ ਯੋਗਦਾਨ ਰਿਹਾ।। ਐਮਰਜੰਸੀ ਖਤਮ ਹੁੰਦਿਆਂ ਹੀ ਜਮਹੂਰੀ ਹੱਕਾਂ ਦੀ ਰਾਖੀ ਲਈ ਜਮਹੂਰੀ ਅਧਿਕਾਰ ਸਭਾ ਦੀ ਬਾਨੀ ਟੀਮ ਦਾ ਮੈਂ ਮੈਂਬਰ ਬਣਿਆ, ਬਠਿੰਡੇ ਜ਼ਿਲ੍ਹੇ ਦੀ ਜਮਹੂਰੀ ਲਹਿਰ ਦਾ ਮੈਂ ਤਿੰਨ ਸਾਲ ਆਗੂ ਰਿਹਾ। ਉਸ ਤੋਂ ਪਿੱਛੋਂ ਗੁਰਦਾਸਪੁਰ, ਜਲੰਧਰ, ਲੁਧਿਆਣਾ ਤੇ ਜਗਰਾਉਂ ਇਕਾਈਆਂ ਵਿਚ ਸਰਗਰਮ ਰੋਲ ਅਦਾ ਕੀਤਾ, ਕਈ ਪੁਲਿਸ ਕੇਸ ਬਣੇ, ਡਾਕਟਰੀ ਖੇਤਰ ਵਿਚ ਨੌਕਰੀ ਸਮੇਂ ਲਗਾਤਾਰ ਹੁੰਦੀਆਂ ਬਦਲੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣਾ ਲੋਕ ਪੱਖੀ ਦ੍ਰਿਸ਼ਟੀਕੋਣ ਬਰਕਰਾਰ ਰੱਖਿਆ ਹੈ। ਮੈਂ ਖਾਲਸਤਾਨੀ ਦਹਿਸ਼ਤ ਤੇ ਫਿਰਕਾਪ੍ਰਸਤੀ ਵਿਰੁੱਧ ਵੱਖ-ਵੱਖ ਰੂਪਾਂ ਵਿਚ ਚਲਦੇ ਸੰਘਰਸ਼ ਵਿਚ ਰੋਲ ਕਰਦਾ ਰਿਹਾ ਹਾਂ। ਲਹਿਰ ਨਾਲ ਜੁੜੇ ਬਾਕੀ ਲੋਕ ਪੱਖੀ ਡਾਕਟਰਾਂ ਦੀ ਟੀਮ ਨਾਲ ਸਰਕਾਰੀ ਹਸਪਤਾਲਾਂ 'ਚ ਕੰਮ ਕਰਦੇ ਡਾਕਟਰਾਂ ਦੀ ਜਥੇਬੰਦੀ 'ਚ ਲਗਾਤਾਰ ਆਗੂ ਕਮੇਟੀ ਵਿਚ ਚਲਿਆ ਆ ਰਿਹਾ ਹਾਂ।

*ਪ੍ਰਸ਼ਨ- ਤਰਕਸ਼ੀਲ ਸੁਸਾਇਟੀ ਨਾਲ ਕਦੋਂ ਤੇ ਕਿਵੇਂ ਜੁੜੇ ?*

ਉਤਰ- ਤਰਕਸ਼ੀਲ ਲਹਿਰ ਵੀ ਸਾਡੀ ਖੱਬੀ ਲਹਿਰ ਦੇ ਸਾਥੀਆਂ ਨੇ ਇਬਰਾਹੀਮ ਟੀ ਕਾਵੂਰ ਦੇ ਵਿਚਾਰ ਦੁਆਲੇ ਉਸਾਰੀ ਹੈ। ਬਠਿੰਡੇ ਜ਼ਿਲ੍ਹੇ ਅੰਦਰ ਨੌਕਰੀ ਕਰਦਿਆਂ ਰਾਮਪੁਰਾਫੂਲ ਦੇ ਸਾਥੀਆਂ ਨਾਲ ਤਰਕਸ਼ੀਲ ਸੁਸਾਇਟੀ ਦਾ ਕੰਮ ਅਰੰਭਿਆ। ਐਲਾਨਨਾਮਾ ਤਿਆਰ ਹੋਣ ਵੇਲੇ ਤੋਂ ਲੈ ਕੇ ਹੁਣ ਤੱਕ ਤਰਕਸ਼ੀਲਾਂ ਦਾ ਸਾਥੀ ਹਾਂ। ਜ਼ਿਲ੍ਹਾ ਬਠਿੰਡਾ ਦਾ ਤਿੰਨ ਸਾਲ ਪ੍ਰਧਾਨ ਵੀ ਰਿਹਾਂ, ਸੂਬਾ ਕਮੇਟੀ ਦਾ ਮੈਂਬਰ ਵੀ। 89 ਦਿਨਾਂ ਦੀ ਸਰਕਾਰੀ ਡਾਕਟਰਾਂ ਦੀ 1989 ਦੀ ਹੜਤਾਲ ਕਾਰਨ ਮੈਂ ਪਟਿਆਲੇ ਸ਼ਿਫਟ ਹੋ ਗਿਆ ਸਾਂ ਜਿੱਥੇ ਮੈਂ ਡਾਕਟਰੀ ਦੀ ਪੋਸਟ ਗਰੇਜੂਏਟ ਪੜ੍ਹਾਈ ਅਰੰਭੀ। ਮੈਂ ਤਰਕਸ਼ੀਲ ਸੁਸਾਇਟੀ ਦੇ ਬੁਲਾਰੇ ਮੈਗਜ਼ੀਨ ਦੇ ਸੰਪਾਦਕੀ ਬੋਰਡ ਵਿਚ ਵੀ ਸਾਂ। ਤਰਕਸ਼ੀਲ ਕਵਿਤਾਵਾਂ ਤੇ ਗੀਤਾਂ ਦੀ ਇਕ ਕਿਤਾਬ 'ਚੇਤਨ ਕਲਮਾਂ' ਮੈਂ ਅਤੇ ਜਸਪਾਲ ਘਈ ਨੇ ਸੰਪਾਦਿਤ ਕੀਤੀ ਤੇ ਛਪਵਾਈ। ਮੈਂ ਆਪਣੀ ਪੋਸਟ ਗਰੇਜੂਏਸ਼ਨ ਐਮ. ਡੀ. ਅੰਮ੍ਰਿਤਸਰ ਦੇ ਮੈਡੀਕਲ ਕਾਲਜ ਤੋਂ ਹਾਸਲ ਕੀਤੀ ਹੈ।



*ਪ੍ਰਸ਼ਨ- ਤੁਸੀਂ ਸਿਹਤ ਵਿਗਿਆਨ ਸਬੰਧੀ ਕਦੋਂ ਤੇ ਕਿਉਂ ਲਿਖਣਾ ਸ਼ੁਰੂ ਕੀਤਾ ?*

ਉਤਰ- ਮੈਨੂੰ ਇਹ ਗੱਲ ਹਮੇਸ਼ਾਂ ਰੜਕਦੀ ਰਹਿੰਦੀ ਕਿ ਲੋਕਾਂ ਅੰਦਰ ਸਿਹਤ ਸਿੱਖਿਆ ਦੀ ਬੇਹੱਦ ਘਾਟ ਹੈ, ਉਹਨਾਂ ਦਾ ਦ੍ਰਿਸ਼ਟੀਕੋਣ ਸਹੀ ਨਹੀਂ ਹੈ। ਪੰਜਾਬੀ ਜ਼ੁਬਾਨ ਵਿਚ ਸਿਹਤ ਵਿਗਿਆਨ ਲਿਖਣ ਵਾਲਿਆਂ ਦੀ ਘਾਟ ਹੈ। ਜਸਵੰਤ ਗਿੱਲ, ਹਰਚੰਦ ਸਿੰਘ ਸਰਹਿੰਦੀ ਤੇ ਰਿਪੁਦਮਨ ਸੋਨੀ ਆਦਿ ਬਹੁਤੇ ਥੋੜ੍ਹੇ ਲੋਕ ਹਨ ਜੋ ਇਧਰ ਲਿਖਦੇ ਹਨ, ਪਰ ਘਾਟ ਅਜੇ ਵੀ ਰਹਿੰਦੀ ਹੈ। ਆਮ ਸਾਧਾਰਨ ਲੋਕ ਮਹਿੰਗੇ ਇਲਾਜ ਤੋਂ ਦੂਰ ਰਹਿੰਦੇ ਹਨ, ਉਹਨਾਂ ਨੂੰ ਗਿਆਨ ਦੀ ਘਾਟ ਹੋਣ ਕਰਕੇ ਉਹ ਨੀਮ ਹਕੀਮਾਂ ਤੇ ਅੰਧ-ਵਿਸ਼ਵਾਸ਼ਾਂ ਦੀ ਮਾਰ ਹੇਠ ਆਏ ਹੋਏ ਹਨ। ਲੋਕਾਂ ਨੂੰ ਸਿੱਖਿਅਤ ਕਰਨਾ ਵੀ ਡਾਕਟਰਾਂ ਦਾ ਹੀ ਫਰਜ਼ ਬਣਦਾ ਹੈ, ਖਾਸ ਕਰਕੇ ਲੋਕ ਪੱਖੀ ਵਿਚਾਰਾਂ ਦੇ ਧਾਰਨੀ ਡਾਕਟਰਾਂ ਦਾ। ਇਸ ਸੋਚ ਅਨੁਸਾਰ ਹੀ ਮੈਂ ਸਿਹਤ ਵਿਗਿਆਨ ਪਿਛਲੇ ਛੇ ਸਾਲਾਂ ਤੋਂ ਲਿਖ ਰਿਹਾ ਹਾਂ। ਪੰਜਾਬੀ ਦੇ ਅਖਬਾਰਾਂ ਨੂੰ ਮੈਂ ਸਿਹਤ ਵਿਗਿਆਨ ਲੋਕਾਂ ਤਾਈ ਪਹੁੰਚਾਉਣ ਦਾ ਇਕ ਅਹਿਮ ਜ਼ਰੀਆ ਸਮਝਕੇ ਲਿਖਣਾ ਸ਼ੁਰੂ ਕੀਤਾ। ਅਖਬਾਰਾਂ ਤੋਂ ਹੀ ਨਹੀਂ ਵਿਗਿਆਨਕ ਮੈਗਜ਼ੀਨਾਂ (ਤਰਕਸ਼ੀਲ, ਨਿਰੰਤਰ ਸੋਚ, ਤਰਕਬੋਧ, ਸਿਹਤ ਫੁਲਵਾੜੀ, ਪ੍ਰੇਰਨਾ, ਸ਼ਬਦਬਾਣ, ਪਿੰਗਲਵਾੜਾ ਭਗਤ ਜੀ ਆਦਿ) ਤੋਂ ਵੀ ਮਿਲਦੇ ਭਰਪੂਰ ਹੁੰਗਾਰੇ ਨੇ ਮੈਨੂੰ ਹੌਂਸਲਾ ਦਿੱਤਾ ਕਿ ਸਿਹਤ ਸਿੱਖਿਆ ਦੀਆਂ ਕਿਤਾਬਾਂ ਲੋਕ ਬੋਲੀ ਵਿਚ ਲਿਖਾਂ। ਦੋ ਕਿਤਾਬਾਂ ਸਿਹਤ ਸੰਭਾਲ ਤੇ ਤੰਦਰੁਸਤ ਕਿਵੇਂ ਰਹੀਏ, ਛਾਪੀਆਂ ਹਨ।

*ਪ੍ਰਸ਼ਨ- ਮੌਜੂਦਾ ਸਿਹਤ ਪ੍ਰਬੰਧ ਤੋਂ ਤੁਸੀਂ ਸੰਤੁਸ਼ਟ ਹੋ ?*

ਉਤਰ- ਮੌਜੂਦਾ ਸਿਹਤ ਸਿਸਟਮ ਲੋਕਾਂ ਦੀ ਪਹੁੰਚ ਤੋਂ ਕੋਹਾਂ ਦੂਰ ਹੈ। ਇਹ ਸਿਸਟਮ ਸਾਡੀ ਸਰਕਾਰ ਨੇ ਲੋਕਾਂ ਦੀਆਂ ਨਹੀਂ ਸਰਦੇ-ਪੁਜਦੇ ਤੇ ਮੁੱਠੀ ਭਰ ਅਮੀਰਾਂ ਦੀਆਂ ਲੋੜਾਂ ਅਨੁਸਾਰ ਹੀ ਉਸਾਰਿਆ ਲਗਦਾ ਹੈ। ਸਿਹਤ ਸਿਸਟਮ ਅੰਦਰ ਵੀ ਉਹ ਸਾਰੇ ਵਿਗਾੜ ਮੌਜੂਦ ਹਨ ਜੋ ਸਾਡੇ ਦੇਸ਼ ਦੇ ਬਾਕੀ ਸਿਸਟਮਾਂ ਅੰਦਰ ਪਾਏ ਜਾਂਦੇ ਹਨ। ਸਿਹਤ ਪ੍ਰਬੰਧ ਵੀ ਸਰਕਾਰ ਦੀਆਂ ਆਰਥਕ ਨੀਤੀਆਂ ਤਹਿਤ ਚਲਾਇਆ ਜਾਂਦਾ ਹੈ। ਸਾਡੇ ਦੇਸ਼ ਦੀਆਂ ਆਰਥਿਕ ਨੀਤੀਆਂ ਉਤੇ ਸੰਸਾਰ ਬੈਂਕ ਤੇ ਬਹੁ-ਕੌਮੀ ਕੰਪਨੀਆਂ ਦਾ ਪੂਰਾ ਪ੍ਰਛਾਵਾਂ ਹੈ। ਸਾਮਰਾਜੀ ਦਖਲ ਸੰਸਾਰ ਬੈਂਕ ਦੇ ਕਰਜਿਆਂ ਤਹਿਤ ਸਿਹਤ ਪ੍ਰਬੰਧ ਵਿਚ ਵੀ ਜਾਰੀ ਹੈ। ਨਵੀਂ ਆਰਥਕ ਨੀਤੀ ਤਹਿਤ ਪ੍ਰਬੰਧਾਂ ਦਾ (ਅਦਾਰਿਆਂ) ਵਪਾਰੀਕਰਣ ਤੇ ਨਿਜੀਕਰਣ ਕਰਨ ਦੀ ਸਰਕਾਰੀ ਪਾਲਸੀ ਸਿਹਤ ਪ੍ਰਬੰਧ ਨੂੰ ਵੀ ਪ੍ਰਭਾਵਿਤ ਕਰ ਰਹੀ ਹੈ। ਭਾਵੇਂ ਸਿਹਤ ਤੇ ਸਿਖਿਆ ਲੋਕਾਂ ਨੂੰ ਪ੍ਰਦਾਨ ਕਰਨੀ ਸਰਕਾਰ ਦਾ ਫਰਜ਼ ਬਣਦਾ ਹੈ। ਇਹ ਹਾਸਲ ਕਰਨਾ ਲੋਕਾਂ ਦਾ ਬੁਨਿਆਦੀ ਹੱਕ ਵੀ ਹੈ। ਸਿਹਤ ਸੇਵਾਵਾਂ ਨੂੰ ਵਪਾਰਕ ਵਸਤੂ ਨਹੀਂ ਬਣਾਇਆ ਜਾਣਾ ਚਾਹੀਦਾ ਪਰ ਅਫਸੋਸ ਕਿ ਸਾਡੇ ਇਥੇ ਸਿਹਤ ਸੇਵਾਵਾਂ ਅੰਦਰ ਵਪਾਰ ਕਰਨ ਵਾਲੀ ਇਕ ਅਮੀਰ ਜਮਾਤ ਪਹਿਲਾਂ ਹੀ ਪੈਦਾ ਹੋ ਚੁੱਕੀ ਹੈ। ਸਿਹਤ ਸੇਵਾਵਾਂ ਦਾ ਵੱਡਾ ਹਿੱਸਾ ਪਹਿਲਾਂ ਹੀ ਪ੍ਰਾਈਵੇਟ ਹੈ ਜੋ ਲੋਕਾਂ ਦੀ ਪਹੁੰਚ ਤੋਂ ਪਹਿਲਾਂ ਹੀ ਬਾਹਰ ਸੀ। ਹੁਣ ਸਰਕਾਰ ਨੇ ਸਿਹਤ ਕਾਰਪੋਰੇਸ਼ਨ (ਸੰਸਾਰ ਬੈਂਕ ਦੇ ਕਰਜੇ ਆਸਰੇ) ਬਣਾ ਕੇ ਅਤੇ ਲਾਗੂ ਕਰਕੇ ਰਹਿੰਦੀ ਕਸਰ ਵੀ ਪੂਰੀ ਕਰ ਦਿੱਤੀ ਹੈ। ਚੋਰ ਮੋਰੀਓਂ ਨਿਜੀਕਰਨ (ਸਰਕਾਰੀ ਪਰਦੇ ਥੱਲੇ) ਲਾਗੂ ਕਰ ਰਹੀ ਹੈ। ਸਰਕਾਰ ਨੇ ਲੋਕਾਂ ਨੂੰ ਸਿਹਤ ਸੇਵਾਵਾਂ ਸਰਕਾਰੀ ਖਰਚੇ 'ਤੇ ਮੁਹਈਆ ਕਰਨ ਦੀ ਆਪਣੀ ਵਚਨਬੱਧਤਾ ਤਿਆਗਦਿਆਂ ਆਪਦੇ ਹੱਥ ਖੜੇ ਕਰ ਦਿੱਤੇ ਹਨ। ਬਹਾਨਾ ਸਰਕਾਰ ਚਾਹੇ ਕੋਈ ਵੀ ਬਣਾਵੇ ਪਰ ਅਸਲੀਅਤ ਇਹ ਹੈ ਕਿ ਸਰਕਾਰ ਨੇ ਸਿਹਤ ਨੂੰ ਇਕ ਵਿਕਣਯੋਗ ਵਸਤੂ ਬਣਾ ਦਿੱਤਾ ਹੈ। ਹੌਲੀ-ਹੌਲੀ ਠੇਕੇਦਾਰੀ ਸਿਸਟਮ ਵੀ ਆ ਜਾਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤੀ ਜਾ ਸਕਦਾ। ਸਿਹਤ ਪ੍ਰਬੰਧ ਦੀ ਮੁੜ ਵਿਉਂਤਬੰਧੀ ਲੋਕਾਂ ਦੀ ਲੋੜਾਂ ਤੇ ਸਮਰੱਥਾ ਨੂੰ ਧਿਆਨ ਵਿਚ ਰੱਖ ਕੇ ਕਰਨੀ ਚਾਹੀਦੀ ਹੈ। ਸਿਹਤ ਬਜਟ ਬਹੁਤ ਥੋੜਾ ਹੈ। ਇਸ ਵਿਚ ਵਾਧਾ ਅਤੀ ਜਰੂਰੀ ਹੈ ਬੀਮਾਰੀਆਂ ਦੀ ਮੁਖ ਜੜ੍ਹ ਪ੍ਰਦੂਸ਼ਣ ਹੈ, ਪੀਣਯੋਗ ਸ਼ੁੱਧ ਪਾਣੀ ਤੇ ਸਫਾਈ ਦੀ ਘਾਟ ਹੈ। ਜਿਸ ਪਾਸੇ ਸਰਕਾਰ ਦਾ ਧਿਆਨ ਦੇਣਾ ਬਣਦਾ ਹੈ। ਗੈਰ-ਉਪਜਾਊ ਖੇਤਰਾਂ (ਧਾਰਮਕ ਤੇ ਸਭਿਆਚਾਰ ਆਦਿ) ਤੋਂ ਹਟਾ ਕੇ ਬਜਟ ਸਿਹਤ ਦੇ ਖੇਤਰ ਵਿਚ ਲਿਆਂਦਾ ਜਾਵੇ। ਮਿਲਾਵਟ ਰੋਕੀ ਜਾਵੇ, ਖਾਦ ਪਦਾਰਥਾਂ ਦੀ ਸ਼ੁਧਤਾ ਵੀ ਯਕੀਨੀ ਬਣਾਈ ਜਾਵੇ। ਨਸ਼ੇ ਸਾਡੇ ਸਮਾਜ ਦਾ ਕੋਹੜ ਹਨ ਨਸ਼ਿਆਂ ਦਾ ਧੰਦਾ ਵੱਡੇ -ਵੱਡੇ ਗ੍ਰੋਹ ਕਰਦੇ ਹਨ ਜਿਨ੍ਹਾਂ ਨੂੰ ਸਿਆਸੀ ਸਰਪ੍ਰਸਤੀ ਹਾਸਲ ਹੈ। ਨਸ਼ੇ ਰੋਕਣ ਲਈ ਬਣੇ ਕਨੂੰਨ ਹੋਰ ਸਖਤ ਕਰਕੇ ਇਮਾਨਦਾਰੀ ਨਾਲ ਲਾਗੂ ਹੋਣ। ਪ੍ਰਦੂਸ਼ਣ ਫੈਲਾਉਣ ਵਾਲੇ ਉਦਯੋਗ ਮਨੁੱਖੀ ਅਬਾਦੀ ਤੋਂ ਦੂਰ ਲਜਾਣੇ ਬਣਦੇ ਹਨ। ਜੇ ਲੋਕਾਂ ਨੂੰ ਸਿਹਤਮੰਦ ਬਣਾਉਨਾ ਹੈ ਤਾਂ ਕੁਦਰਤੀ ਹਰਿਆਵਲ ਦੀ ਰਾਖੀ ਕਰਨੀ ਹੋਵੇਗੀ। ਫਸਲਾਂ ਦੀ ਖੇਤੀ ਵਪਾਰਕ ਲੋੜਾਂ ਅਨੁਸਾਰ ਨਹੀਂ, ਲੋਕਾਂ ਦੀਆਂ ਲੋੜਾਂ ਅਨੁਸਾਰ ਹੋਣੀ ਚਾਹੀਦੀ ਹੈ।

## ਲੇਖਕਾਂ/ਪਾਠਕਾਂ ਦੇ ਧਿਆਨ ਹਿੱਤ

1. ਲੇਖਕਾਂ ਪ੍ਰਤੀ ਬੇਨਤੀ ਹੈ ਕਿ ਸਿਰਫ ਉਹ ਰਚਨਾਵਾਂ/ਰਿਪੋਰਟਾਂ/ਲਿਖਤਾਂ ਹੀ ਵਿਚਾਰੀਆਂ ਜਾਣਗੀਆਂ ਜੋ ਫੁੱਲ ਸਕੇਪ ਕਾਗਜ ਦੇ ਦੋਵੇਂ ਪਾਸੇ ਹਾਸ਼ੀਆ ਛੱਡ ਕੇ ਮੋਟੇ ਅੱਖਰਾਂ ਵਿੱਚ ਸਾਫ ਲਿਖਾਈ ਨਾਲ ਜਾਂ ਟਾਈਪ ਕਰਕੇ ਭੇਜੀਆਂ ਜਾਣਗੀਆਂ। ਕਾਗਜ ਦੇ ਸਿਰਫ ਇੱਕ ਪਾਸੇ ਹੀ ਲਿਖਿਆ ਜਾਵੇ।
2. ਫੋਟੋ ਸਟੇਟ ਜਾਂ ਕਾਰਬਨ ਕਾਪੀ ਭੇਜਣ ਤੋਂ ਪਹਿਲਾਂ ਇਹ ਤਸੱਲੀ ਕਰ ਲਈ ਜਾਵੇ ਕਿ ਕੀ ਉਹ ਪੜ੍ਹਨ ਯੋਗ ਵੀ ਹੈ। ਫਿੱਕੀਆਂ ਕਾਪੀਆਂ ਨਾ ਭੇਜੀਆਂ ਜਾਣ।
3. ਕਿਸੇ ਹੋਰ ਅਖਬਾਰ ਜਾਂ ਰਸਾਲੇ ਵਿੱਚ ਪਹਿਲਾਂ ਛਪਿਆ ਮੈਟੀਰੀਅਲ ਨਾ ਭੇਜਿਆ ਜਾਵੇ ਜਾਂ ਘੱਟੋ ਘੱਟ ਛਪਿਆ ਮੈਟੀਰੀਅਲ ਦੋ ਸਾਲ ਪਹਿਲਾਂ ਛਪਿਆ ਹੋਵੇ ਅਤੇ ਉਸ ਬਾਰੇ ਵੀ ਲੇਖਕ ਆਪ ਲਿਖਤ ਨਾਲ ਜਾਣਕਾਰੀ ਦੇਵੇ।
4. ਸੁਝਾਵਾਂ, ਸੁਨੇਹਿਆਂ ਅਤੇ ਟਿੱਪਣੀਆਂ ਲਈ ਪੋਸਟ ਕਾਰਡ ਵਰਤੇ ਜਾਣ ਅਤੇ ਸਰਗਰਮੀਆਂ ਜਾਂ ਸੁਸਾਇਟੀ ਨਾਲ ਸਬੰਧਿਤ ਗੱਲਾਂ ਹਰ ਹਾਲਤ ਵਿੱਚ ਲੈਟਰ ਪੈਡ ਤੇ ਆਉਣ।
5. ਹੋਰ ਭਾਸ਼ਾਵਾਂ ਦੀਆਂ ਕਿਤਾਬਾਂ, ਅਖਬਾਰਾਂ ਜਾਂ ਰਸਾਲਿਆਂ ਵਿੱਚੋਂ ਅਨੁਵਾਦਿਤ ਰਚਨਾਵਾਂ ਨਾਲ ਮੂਲ ਵੀ ਭੇਜਿਆ ਜਾਵੇ।
6. ਲਿਖਤ ਭੇਜਣ ਤੋਂ ਪਹਿਲਾਂ, ਵਾਕ-ਬਣਤਰ ਅਤੇ ਸ਼ਬਦ ਜੋੜ ਚੈੱਕ ਕਰ ਲਏ ਜਾਣ।
7. ਸਾਹਿਤਕ ਰਚਨਾਵਾਂ ਨੂੰ ਕਿਸੇ ਨੇੜੇ ਦੀ ਸਾਹਿਤਕ ਸਭਾ ਵਿੱਚ ਵਿਚਾਰ ਲਿਆ ਜਾਵੇ ਜਾਂ ਕਿਸੇ ਸਿਆਣੇ ਸਾਹਿਤਕਾਰ ਦੀ ਰਾਇ ਲੈ ਲਈ ਜਾਵੇ ਤਾਂ ਜੋ ਲਿਖਤਾਂ ਦਾ ਸਾਹਿਤਕ ਮਿਆਰ ਜਿਆਦਾ ਉਚਾ ਹੋ ਸਕੇ।
8. ਕੇਸ ਰਿਪੋਰਟਾਂ ਵਿੱਚ ਸਬੰਧਿਤ ਵਿਅਕਤੀਆਂ ਦੇ ਨਾਂ, ਥਾਂ ਬਦਲ ਦਿੱਤੇ ਜਾਣ ਅਤੇ ਜੇ ਠੀਕ ਨਾਂ ਦੇਣੇ ਹੋਣ ਤਾਂ ਐਫ. ਆਈ. ਆਰ.. ਐਫੀਡੇਵਿਟ ਜਾਂ ਹੋਰ ਸਬੂਤ ਨਾਲ ਭੇਜੇ ਜਾਣ।

# ਵਿਗਿਆਨਕ ਜੀਵਨ ਦਰਸ਼ਨ

ਡਾ: ਰਾਜਿੰਦਰ ਪਾਲ ਸਿੰਘ

**ਸਮੱਸਿਆ** - ਅੱਜ ਜੋ ਵਿਅਕਤੀ ਵਿਗਿਆਨਕ ਵਿਧੀ ਰਾਹੀਂ ਇਸ ਬ੍ਰਹਿਮੰਡ ਦੀਆਂ ਕੁਦਰਤੀ ਅਤੇ ਧਰਤੀ ਦੀਆਂ ਸਮਾਜਕ ਘਟਨਾਵਾਂ ਬਾਰੇ ਗਿਆਨ ਗ੍ਰਹਿਣ ਕਰਦੇ ਹਨ, ਉਨ੍ਹਾਂ ਲਈ ਜੀਵਨ ਜੀਣ ਦਾ ਮਨੋਰਥ ਕੀ ਹੋਵੇ ? ਇਹ ਪ੍ਰਸ਼ਨ ਬੁਨਿਆਦੀ ਮਹੱਤਤਾ ਦਾ ਪ੍ਰਸ਼ਨ ਹੈ ਕਿਉਂਕਿ ਜਦੋਂ ਅਸੀਂ ਆਪਣੇ ਗਿਆਨ ਨਾਲ ਜਾਣ ਲਿਆ ਕਿ ਇਹ ਬ੍ਰਹਿਮੰਡ ਕਿਸੇ ਬਾਹਰੀ ਪਰਮਸੱਤਾ ਤੋਂ ਆਜਾਦ ਹੈ ਤਾਂ ਮਨੁੱਖ ਦਾ ਜੀਵਨ ਮਨੋਰਥ ਵੀ ਖੁਦ ਮਨੁੱਖ ਨੇ ਹੀ ਤੈਅ ਕਰਨਾ ਹੈ। ਮਨੁੱਖੀ ਜੀਵਨ ਜਾਂਚ ਦੇ ਸਾਰੇ ਪਹਿਲੂ ਇਸੇ ਪ੍ਰਸ਼ਨ ਨਾਲ ਜੁੜੇ ਹੋਏ ਹਨ। ਮਨੁੱਖ ਅਤੇ ਕੁਦਰਤ ਦਾ ਰਿਸ਼ਤਾ (ਦਾਰਸ਼ਨਿਕ) ਮਨੁੱਖ ਦਾ ਰਾਜਸੱਤਾ ਨਾਲ ਸੰਬੰਧ (ਰਾਜਨੀਤਕ), ਮਨੁੱਖ ਦਾ ਹੋਰ ਮਨੁੱਖਾਂ ਨਾਲ ਸੰਬੰਧ (ਸਮਾਜਕ), ਮਨੁੱਖ ਦਾ ਸਮੁੱਚਾ ਕਾਰਵਿਹਾਰ (ਸਭਿਆਚਾਰਕ) ਆਦਿ ਸਾਰੇ ਪੱਖ ਜੀਵਨ ਮਨੋਰਥ ਨਾਲ ਬੰਨੇ ਹੋਏ ਹਨ। ਪਰ ਇਸ ਮਸਲੇ ਬਾਰੇ ਕੀਤੀ ਜਾਣ ਵਾਲੀ ਸਾਰੀ ਚਰਚਾ ਮਨੁੱਖ ਦੇ ਇਸ ਸੰਬੰਧੀ ਕੀਤੇ ਅੱਜ ਤੱਕ ਦੇ ਚਿੰਤਨ ਤੋਂ ਮੁਕਤ ਹੋ ਕੇ ਕਰਨੀ ਅਸੰਭਵ ਹੈ। ਮਨੁੱਖੀ ਜਿੰਦਗੀ ਦਾ ਕੀ ਮਨੋਰਥ ਹੈ, ਅੱਜ ਕਿਹੋ ਜਿਹੀ ਜੀਵਨ ਜਾਂਚ ਅਪਨਾਉਣ ਦੀ ਲੋੜ ਹੈ, ਇਸ ਨੂੰ ਇਤਿਹਾਸਕ ਪੱਖ ਤੋਂ ਵਿਚਾਰਨ ਦੀ ਲੋੜ ਹੈ।

ਰੱਬ ਨੂੰ ਮੰਨਣ ਵਾਲਿਆਂ ਭਾਵ ਆਸਤਿਕ ਦ੍ਰਿਸ਼ਟੀ ਦੇ ਧਾਰਨੀ ਲੋਕਾਂ ਅਨੁਸਾਰ ਮਨੁੱਖ ਦਾ ਜੀਵਨ ਮਨੋਰਥ ਰੱਬ ਨੂੰ ਲੱਭਣਾ, ਪਾਉਣਾ ਜਾਂ ਉਸਦੀ ਰਜਾਮਰਜੀ/ਹੁਕਮ ਵਿਚ ਰਹਿਣਾ ਹੈ ਭਾਵ ਉਸਦੀ ਇੱਛਾ ਅਨੁਸਾਰ ਜਿੰਦਗੀ ਜਿਉਣੀ ਹੈ। ਆਸਤਿਕ ਦ੍ਰਿਸ਼ਟੀ ਦੇ ਧਾਰਮਿਕ ਵਿਅਕਤੀ ਨਾਸਤਕ ਲੋਕਾਂ ਨੂੰ ਇਸ ਗੱਲ ਲਈ ਲਈ ਅਕਸਰ ਨਿੰਦਦੇ ਰਹਿੰਦੇ ਹਨ ਕਿ ਨਾਸਤਿਕ ਲੋਕਾਂ ਦਾ ਜੀਵਨ ਮਨੋਰਥ ਖਾਣ, ਪੀਣ, ਐਸ਼ ਕਰਨ ਤੱਕ ਸੀਮਿਤ ਹੈ ਅਤੇ ਨਾਸਤਕ ਲੋਕ ਸਰੀਰਕ ਇੰਦਰਿਆਵੀ ਆਨੰਦ ਨੂੰ ਅੰਤਮ ਮਨੋਰਥ ਮੰਨਦੇ ਹਨ। ਇਥੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਆਸਤਕ ਵਿਅਕਤੀ ਖਾਂਦੇ, ਪੀਂਦੇ ਅਤੇ ਐਸ਼ ਨਹੀਂ ਕਰਦੇ ? ਅਸੀਂ ਜਾਣਦੇ ਹਾਂ ਕਿ ਆਸਤਿਕ ਲੋਕ ਵੀ ਖਾਂਦੇ ਪੀਂਦੇ ਅਤੇ ਐਸ਼ ਕਰਦੇ ਹਨ ਭਾਵ ਸਰੀਰਕ ਇੰਦਰੀ ਸੁਖ ਨੂੰ ਮਾਣਦੇ ਹਨ।

ਇਸਦੇ ਉਲਟ ਬਹੁਤ ਸਾਰੇ ਨਾਸਤਕ ਖਾਸ ਕਰਕੇ ਕਮਿਊਨਿਸਟ ਵਿਚਾਰਧਾਰਾ ਨਾਲ ਜੁੜੇ ਲੋਕਾਂ ਨੇ ਖਾਣ, ਪੀਣ, ਐਸ਼ ਕਰਨ ਦੇ ਸਰੀਰਕ ਸੁਖ-ਆਨੰਦ ਨੂੰ ਛੱਡਕੇ ਸਮੂਹਿਕ ਲੋਕਾਂ ਦੇ ਭਲੇ ਹਿੱਤ ਸਰੀਰਕ ਔਖਿਆਈਆਂ ਵੀ ਝੱਲੀਆਂ ਹਨ।

ਅਸਲੀਅਤ ਵਿਚ ਹਰ ਮਨੁੱਖ ਨੇ ਆਪਣੀਆਂ ਜੀਵ ਵਿਗਿਆਨਕ ਅਤੇ ਮਨੋਵਿਗਿਆਨਕ ਲੋੜਾਂ ਦੀ ਪੂਰਤੀ ਲਈ ਭੱਜ ਨੱਠ ਕਰਨੀ ਹੈ। ਅੱਜ ਮਨੁੱਖ ਇਤਿਹਾਸਕ ਵਿਕਾਸ ਦੇ ਇੱਕ ਅਜਿਹੇ ਪੜਾਅ ਤੇ ਪਹੁੰਚ ਗਿਆ ਹੈ ਜਿਥੇ ਉਸ ਨੇ ਆਪਣੀਆਂ ਘੱਟੋ ਘੱਟ ਭੌਤਿਕ ਲੋੜਾਂ ਤੋਂ ਕਿਤੇ ਵੱਧ ਕੁਝ ਪ੍ਰਾਪਤ ਕਰ ਲਿਆ ਹੈ ਪਰ ਮਨੁੱਖ ਹੋਰ ਵਧੇਰੇ ਸਰੀਰਕ ਅਤੇ ਮਾਨਸਿਕ ਸੁੱਖਾਂ ਲਈ ਜੂਝਦਾ ਰਹਿੰਦਾ ਹੈ। ਇਹ ਗੱਲ ਆਸਤਿਕ ਨਾਸਤਿਕ ਦੋਹਾਂ ਉਪਰ ਸਮਾਨ ਰੂਪ ਵਿਚ ਲਾਗੂ ਹੁੰਦੀ ਹੈ। ਇਹ ਬੜੀ ਦਿਲਚਸਪ ਗੱਲ ਹੈ ਕਿ ਆਸਤਿਕ ਵਿਅਕਤੀਆਂ ਦੇ ਜੀਵਨ ਮਨੋਰਥ ਅਤੇ ਉਨ੍ਹਾਂ ਦੀ ਜੀਵਨ ਜਾਚ ਵਿਚ ਹਰ ਸਮੇਂ ਵਿਰੋਧ ਬਣਿਆ ਰਹਿੰਦਾ ਹੈ। 'ਜਿਊਣ ਇਛਿੱਆ' ਅਤੇ 'ਚੰਗੇ ਜੀਵਨ ਜਿਊਣ ਦੀ ਇੱਛਾ' ਕੁਦਰਤੀ ਹੈ, ਜਿਸ ਕਰਕੇ ਇਹ ਖੁਦ ਹਰ ਸਮੇਂ ਯਥਾਰਥਕ ਜੀਵਨ ਜਾਚ ਅਪਨਾਈ ਰਖਦੇ ਹਨ ਪਰ ਆਪਣੀਆਂ ਗਲਤ ਮਨੋਧਾਰਨਾਵਾਂ ਕਰਕੇ ਇਸ 'ਸੱਚ' ਨੂੰ ਮੰਨਣ ਤੋਂ ਇਨਕਾਰੀ ਹੋਏ ਰਹਿੰਦੇ ਹਨ। ਦੂਜੇ ਪਾਸੇ ਇੱਕ ਨਾਸਤਕ ਵਿਅਕਤੀ ਦੀ ਜੀਵਨ ਜਾਚ ਅਤੇ ਜੀਵਨ ਮਨੋਰਥ ਵਿਚ ਕੋਈ ਵਿਰੋਧ ਨਹੀਂ ਹੁੰਦਾ ਭਾਂਵੇ ਉਹ ਆਪਣੇ ਜੀਵਨ ਮਨੋਰਥ ਨੂੰ ਯਥਾਰਥ ਦੀ ਸੀਮਾ ਵਿਚ ਰਹਿੰਦਿਆਂ ਆਦਰਸ਼ਕ ਪੱਧਰ ਤੇ ਉਪਰ ਚੁੱਕਣ ਵਿਚ ਲੱਗੇ ਰਹਿੰਦੇ ਹਨ। ਨਾਸਤਿਕ ਵਿਅਕਤੀ ਅਜਿਹਾ ਕਿਉਂ ਕਰਦੇ ਹਨ ਜਾਂ ਉਨ੍ਹਾਂ ਨੂੰ ਇਉਂ ਕਰਨ ਦੀ ਲੋੜ ਕਿਉਂ ਪੈਂਦੀ ਹੈ ? ਇਹ ਉਹ ਮਸਲਾ ਹੈ ਜਿਸ ਨੂੰ ਅਸੀ ਮੁਖਾਤਿਬ ਹੋਣਾ ਹੈ। ਨਾਸਤਿਕ ਲੋਕਾਂ ਦਾ ਜੀਵਨ ਮਨੋਰਥ 'ਖਾਓ, ਪੀਓ, ਐਸ਼ ਕਰੋ' ਤੋਂ ਵੱਖਰਾ ਅਤੇ ਉਚੇਰਾ ਕਿਵੇਂ ਹੈ ?

ਵਿਗਿਆਨਕ ਸੋਚ ਦਾ ਧਾਰਨੀ ਮਨੁੱਖ ਜਾਣਦਾ ਹੈ ਕਿ ਮਨੁੱਖ ਜੀਵ ਵਿਕਾਸ ਦੇ ਸਿੱਟੇ ਵਜੋਂ ਮਾਦੇ ਤੋਂ ਹੀ ਵਿਕਸਿਤ ਹੋਇਆ ਹੈ। ਮਨੁੱਖ ਦਾ ਜਨਮ ਤਾਂ ਕੁਦਰਤ ਦੀ ਕੁਖੋਂ ਹੋਇਆ ਪਰ ਇਹ ਵਿਰਾਟ ਬ੍ਰਹਿਮੰਡ ਕਿਵੇਂ ਬਣਿਆ ਇਸ ਬਾਰੇ ਅਸੀ ਅੰਸ਼ਕ ਰੂਪ ਵਿਚ ਹੀ ਜਾਣ ਸਕੇ ਹਾਂ। ਇਸ ਸਬੰਧੀ ਮਨੁੱਖੀ ਖੋਜ ਜਾਰੀ ਹੈ। ਪਰ ਬ੍ਰਹਿਮੰਡ ਦੀ ਹੁਣ ਤੱਕ ਹੋਈ ਖੋਜ ਅਨੁਸਾਰ ਕੋਈ ਪਰਮ ਦੈਵੀ ਸੱਤਾ ਮੌਜੂਦ ਨਹੀ ਹੈ। ਵਿਗਿਆਨਕ ਸੋਚ ਆਪਣੇ ਹਾਸਲ ਗਿਆਨ ਦੀ ਸੀਮਾ ਨੂੰ ਤਾਂ ਮੰਨਦੀ ਹੈ ਪਰ ਉਹ ਆਪਣੇ ਗਿਆਨ ਦੀ ਸੀਮਾ ਨੂੰ ਪਰਮ ਸੱਤਾ ਦੀ ਹੋਂਦ ਨਹੀਂ ਮੰਨਦੀ ਸਗੋਂ ਉਹ ਆਪਣੇ ਗਿਆਨ ਦੀ ਸੀਮਾ ਵਧਾਉਣ ਲਈ ਹੋਰ ਖੋਜ ਦੀ ਲੋੜ ਮਹਿਸੂਸ ਕਰਦੀ ਹੈ। ਸੋ ਇੱਕ ਵਿਗਿਆਨਕ ਸੋਚ ਦਾ ਧਾਰਨੀ ਵਿਅਕਤੀ ਕੁਦਰਤ ਦੇ ਵਿਰਾਟ



ਪਸਾਰੇ ਸਾਹਮਣੇ ਆਪਣੇ ਸੀਮਤ ਗਿਆਨ ਕਾਰਨ ਮਿਆਂਕਣੀਆਂ ਨਹੀਂ ਕੱਢਦਾ ਸਗੋਂ ਇਸਨੂੰ ਇੱਕ ਚਣੌਤੀ ਸਮਝ ਕੇ ਇਸਦੇ ਗਿਆਨ ਗ੍ਰਹਿਣ ਕਰਨ ਨੂੰ ਜੀਵਨ ਮਨੋਰਥ ਵਜੋਂ ਚਿਤਵਦਾ ਹੈ।

ਮਨੁੱਖ ਸਾਹਮਣੇ ਸਭ ਤੋਂ ਵੱਡੀ ਚਣੌਤੀ ਬ੍ਰਹਿਮੰਡ ਦੇ ਮੂਲ ਨੂੰ ਜਾਨਣਾ ਹੈ। ਪਰ ਇਥੇ ਇਹ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ 'ਬ੍ਰਹਿਮੰਡ ਦੇ ਆਰੰਭ' ਅਤੇ 'ਬ੍ਰਹਿਮੰਡ ਦੇ ਭਵਿੱਖ' ਦੀ ਖੋਜ ਕੋਈ 'ਅਕਾਦਮਿਕ ਦਿਲਸਚਪੀ' ਜਾਂ 'ਸੱਚ ਦੀ ਖੋਜ' ਜਾਂ 'ਰੱਬ ਲੱਭਣ' ਵਾਲੀ ਗੱਲ ਨਹੀਂ ਹੈ। ਸਗੋਂ ਜਿਵੇਂ ਅਸੀਂ ਅੱਗੇ ਜਾ ਕੇ ਦੇਖਾਂਗੇ ਕਿ ਇਹ ਮਸਲਾ ਮਨੁੱਖ ਜਾਤੀ ਦੇ ਜੀਵਨ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ। ਉਦਾਹਰਨ ਵਜੋਂ ਅੱਜ ਦੀ ਵਿਗਿਆਨਕ ਜਾਣਕਾਰੀ ਅਨੁਸਾਰ ਲਗਭਗ ਪੰਜ ਅਰਬ ਸਾਲਾਂ ਨੂੰ ਸੂਰਜ ਨੇ ਖਤਮ ਹੋ ਜਾਣਾ ਹੈ। ਕਿ ਇਸ ਨਾਲ ਹੀ ਮਨੁੱਖ ਜਾਤੀ ਦੀ ਹੋਂਦ ਖਤਮ ਹੋ ਜਾਵੇਗੀ ? ਕੀ ਅਜਿਹੀ ਸੋਚ ਸਾਨੂੰ ਡਰਾਉਂਦੀ ਨਹੀਂ ਹੈ ? ਕੀ ਸਾਡੇ ਸੂਰਜੀ ਮੰਡਲ ਵਿਚ ਕੋਈ ਅਜਿਹਾ ਪੂਛਲ ਤਾਰਾ ਤਾਂ ਨਹੀਂ ਆ ਰਿਹਾ ਜਿਸ ਨਾਲ ਧਰਤੀ ਨੇ ਨੇਸਤੋਨਾਬੂਦ ਹੋ ਜਾਣਾ ਹੈ ? ਕੀ ਅਸੀ 'ਬਲੈਕ ਹੋਲ' ਦੀ ਹਨੇਰੀ ਖੰਦਕ ਵਿਚ ਤਾਂ ਨਹੀਂ ਗਰਕ ਜਾਣਾ ਜਾਂ ਕੋਈ ਹੋਰ ਅਜਿਹੀ ਬ੍ਰਹਿਮੰਡਕ ਘਟਨਾ ਤਾਂ ਨਹੀ ਘਟ ਰਹੀ ਜਿਸ ਨਾਲ ਧਰਤੀ ਉਪਰਲਾ ਜੀਵਨ ਖਤਮ ਹੋ ਜਾਣਾ ਹੈ ? ਅੱਜ ਤੱਕ ਦੀਆ ਵਿਗਿਆਨਕ ਖੋਜਾਂ ਅਨੁਸਾਰ ਅਜਿਹੀ ਘਟਨਾ ਤੁਰੰਤ ਹੋਣ ਦੀਆਂ ਸੰਭਾਵਨਾਵਾਂ ਤਾਂ ਬਹੁਤ ਘੱਟ ਹਨ। ਪਰ ਬ੍ਰਹਿਮੰਡ ਬਾਰੇ ਜਿੰਨੀ ਕੁ ਜਾਣਕਾਰੀ ਅੱਜ ਸਾਨੂੰ ਪ੍ਰਾਪਤ ਹੈ ਉਸ ਅਨੁਸਾਰ ਇੱਕ ਦਿਨ ਧਰਤੀ ਨੇ ਖਤਮ ਹੋ ਜਾਣਾ ਹੈ। ਕੀ ਮਨੁੱਖ ਲਈ ਇਹ ਸੰਭਵ ਹੋ ਸਕਦਾ ਹੈ ਕਿ ਉਹ ਕੁਦਰਤੀ ਬ੍ਰਹਿਮੰਡਕ ਨਿਯਮਾਂ ਦੀ ਮਾਰ ਤੋਂ ਬਚ ਸਕੇ ? ਅੱਜ ਤੱਕ ਇਸਦਾ ਉਤਰ ਨਾਂਹ ਵਿਚ ਹੈ ਪਰ ਜੇ ਅਸੀ ਧਰਤੀ ਉਪਰ ਮਨੁੱਖੀ ਇਤਿਹਾਸ ਉਤੇ ਪੰਛੀ ਝਾਤ ਪਾਈਏ ਤਾਂ ਪਤਾ ਚਲਦਾ ਹੈ ਕਿ ਮਨੁੱਖ ਕੁਦਰਤੀ ਨਿਯਮਾਂ ਨੂੰ ਜਾਣਕੇ ਉਨ੍ਹਾਂ ਤੋਂ ਬਚਣ ਅਤੇ ਆਪਣੇ ਹੱਕ ਵਿਚ ਵਰਤਣ ਦੀ ਸਿਰਜਨਾਤਮਿਕ ਸਮਰੱਥਾ ਰੱਖਦਾ ਹੈ। ਇਸ ਲਈ ਭਵਿੱਖ ਵਿਚ ਵੀ ਮਨੁੱਖ ਬ੍ਰਹਿਮੰਡਕ ਨਿਯਮਾਂ ਨੂੰ ਜਾਣਕੇ ਆਪਣੀ ਹੋਂਦ ਬਚਾ ਸਕਣ ਦੀਆਂ ਸੰਭਾਵਨਾਵਾਂ ਰਖਦਾ ਹੈ। ਚੇਤਨ ਪ੍ਰਾਣੀ ਹੋਣ ਦੇ ਨਾਤੇ ਮਨੁੱਖ ਦੀ ਇਹ ਤ੍ਰਾਸਦੀ ਹੈ ਕਿ ਉਹ ਭਵਿੱਖ ਬਾਰੇ ਪਹਿਲਾਂ ਹੀ ਜਾਣ ਲੈਣ ਦੇ ਸਮਰੱਥ ਹੈ ਪਰ ਇਹੀ ਗੁਣ ਉਸਦੀ ਤ੍ਰਾਸਦੀ ਨੂੰ ਕੋਮਦੀ ਵਿਚ ਬਦਲਣ ਦੀ ਸੰਭਾਵਨਾ ਛੁਪਾਈ ਬੈਠਾ ਹੈ। ਮਨੁੱਖ ਸਾਹਮਣੇ ਆਸ਼ਾਵਾਦੀ ਸੋਚ ਅਪਨਾਉਣ ਅਤੇ ਭਵਿੱਖ ਦੀਆਂ ਜੀਵਨ ਮਾਰੂ ਬ੍ਰਹਿਮੰਡਕ ਘਟਨਾਵਾਂ ਨੂੰ ਟਾਲਣ ਲਈ ਨਿਰੰਤਰ ਖੋਜ ਕਰਨ ਦੇ ਬਿਖੜੇ ਮਾਰਗ ਤੇ ਚੱਲਣ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ ਹੈ।

ਮਨੁੱਖ ਨੂੰ ਵਿਰਾਟ ਸਮੱਸਿਆਵਾਂ ਦਾ ਸਾਹਮਣਾ ਕਰਨਾ ਪਿਆ ਹੈ ਅਤੇ ਹੋਰ ਵਿਰਾਟ ਸਮੱਸਿਆਵਾਂ ਮੂੰਹ ਅੱਡੀ ਖੜੀਆਂ ਹਨ। ਅਧਿਆਤਮਵਾਦੀ ਸੋਚ ਦੇ ਲੋਕ ਇਨ੍ਹਾਂ ਸਮੱਸਿਆਵਾਂ ਬਾਰੇ ਚੇਤਨ ਹੀ ਨਹੀਂ ਹਨ। ਇਸ ਸੋਚ ਦੇ 'ਵਿਗਿਆਨੀ' ਵੀ ਧਾਰਮਿਕ ਪ੍ਰਭਾਵ ਅਧੀਨ ਅਜਿਹੀਆਂ ਸਮੱਸਿਆਵਾਂ ਤੋਂ ਡਰ ਕੇ ਕਬੂਤਰ ਵਾਂਗ ਅੱਖਾਂ ਮੀਚ ਲੈਂਦੇ ਹਨ। ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਤਾਰਾ ਵਿਗਿਆਨ ਜਾਂ ਭੌਤਿਕ ਵਿਗਿਆਨ ਦੇ ਪ੍ਰਸਿੱਧ ਵਿਗਿਆਨੀ ਜਦੋਂ ਧਾਰਮਿਕ ਹੋ ਜਾਂਦੇ ਹਨ ਤਾਂ ਇਸ ਦਾ ਕਾਰਨ ਮਨੁੱਖੀ ਗਿਆਨ ਦੀ ਅਜੋਕੀ ਅਸਮਰਥਾ ਅਤੇ ਸੀਮਤਾਈ ਹੁੰਦੀ ਹੈ। ਪਰ ਗਿਆਨ ਦੀ ਸੀਮਾ ਨੂੰ 'ਰੱਬ' ਦਾ ਸਬੂਤ ਮੰਨ ਲੈਣਾ ਤਾਂ ਹਾਸੋਹੀਣਾ ਹੀ ਹੈ। ਇੱਕ ਵਿਗਿਆਨਕ ਸੋਚ ਦਾ ਵਿਗਿਆਨੀ ਮਨੁੱਖ ਨੂੰ ਪੇਸ਼ ਸਮੱਸਿਆਵਾ ਨੂੰ ਸਮਝਦਾ ਵੀ ਹੈ ਅਤੇ ਮਨੁੱਖੀ ਗਿਆਨ ਦੀ ਅਜੋਕੀ ਸੀਮਾ ਨੂੰ ਵੀ ਜਾਣਦਾ ਹੈ ਪਰ ਇਸਦੇ ਬਾਵਜੂਦ ਉਹ ਸਮੱਸਿਆਵਾਂ ਸੁਲਝਾਣ ਲਈ ਦ੍ਰਿੜ ਆਸ਼ਾਵਾਦ ਨਾਲ ਜੁਟਿਆ ਰਹਿੰਦਾ ਹੈ। ਅਜਿਹੀ ਕਠਿਨ ਸਾਧਨਾ ਵਿਚ ਲੱਗਿਆ ਵਿਗਿਆਨੀ ਭਾਵੇ ਨਾਸਤਿਕਤਾ ਦਾ ਧਾਰਨੀ ਹੋਵੇ ਪਰ ਉਸਦਾ ਮਨੋਰਥ 'ਖਾਓ, ਪੀਓ, ਐਸ਼ ਕਰੋ' ਨਹੀਂ ਹੋ ਸਕਦਾ ਸਗੋਂ ਉਸ ਦਾ ਜੀਵਨ ਮਨੋਰਥ ਲੋੜ ਅਨੁਸਾਰ ਖਾਓ, ਪੀਓ ਅਤੇ ਭਵਿੱਖ ਵਿਚ ਜੀਵਤ ਰਹਿਣ ਭਾਵ ਮਨੁੱਖੀ ਨਸਲ ਦੇ ਅੱਗੇ ਤੋਰਨ ਦੀ ਇੱਛਾ ਅਧੀਨ ਅੱਜ ਦਾ ਜੀਵਨ ਕਠੋਰ ਸਾਧਨਾ ਵਿਚ ਲਾ ਦਿਓ। ਸੋ ਸਪਸ਼ਟ ਹੈ ਕਿ ਧਾਰਮਿਕ ਸਥਾਨਾਂ ਅੰਦਰ ਬੈਠੇ ਵੱਖ ਵੱਖ ਧਾਰਮਿਕ ਗੁਰੂ, ਪੁਜਾਰੀ, ਪ੍ਰਬੰਧਕ ਤਾਂ ਅਸਲੀਅਤ ਵਿਚ 'ਖਾਓ, ਪੀਓ, ਐਸ਼ ਕਰੋ' ਦੇ ਫਲਸਫੇ ਤੇ ਚੱਲ ਰਹੇ ਹਨ ਜਦੋਂ ਕਿ ਵਿਗਿਆਨੀ ਭਵਿੱਖ ਦੀਆ ਸਮੱਸਿਆਂਵਾਂ ਨੂੰ ਹੱਲ ਕਰਨ ਲਈ ਪ੍ਰਯੋਗਸ਼ਲਾਵਾਂ ਵਿਚ ਸਖਤ ਮਿਹਨਤ ਕਰ ਰਹੇ ਹਨ।

ਹੁਣ ਅੱਗੋਂ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਹਰ ਵਿਅਕਤੀ ਦਾ ਜੀਵਨ ਮਨੋਰਥ ਵਿਗਿਆਨੀ ਬਣਨਾ ਹੀ ਹੋ ਸਕਦਾ ਹੈ ? ਬਿਲਕੁਲ ਨਹੀ ਸਗੋਂ ਮਨੁੱਖ ਦੇ ਉਤੱਮ ਵਿਕਾਸ ਲਈ ਕਿਰਤ ਵੰਡ ਕਰਨੀ ਜਰੂਰੀ ਹੈ। ਮਨੁੱਖ ਦੀਆਂ ਬ੍ਰਹਿਮੰਡ ਨਾਲ ਸਬੰਧਿਤ ਸਮੱਸਿਆਵਾਂ ਦਾ ਹੱਲ ਤਾਂ ਗਿਣੇ ਚੁਣੇ ਵਿਸ਼ੇਸ਼ ਮੁਹਾਰਤ ਪ੍ਰਾਪਤ ਵਿਗਿਆਨੀਆਂ ਨੇ ਹੀ ਕਰਨਾ ਹੈ। ਬਾਕੀ ਮਨੁੱਖਾਂ ਨੇ ਹੋਰ ਸਮੱਸਿਆਵਾ ਹੱਲ ਕਰਨੀਆਂ ਹਨ। ਪਰ ਇੱਕ ਗੱਲ ਸਪਸ਼ਟ ਹੈ ਕਿ ਮਨੁੱਖ ਦਾ ਉਤੱਮ ਮਨੋਰਥ ਬ੍ਰਹਿਮੰਡ ਬਾਰੇ ਹੋਰ ਗਿਆਨ ਖੋਜਣਾ ਹੀ ਹੋਵੇਗਾ ਕਿਉਂਕਿ ਮਨੁੱਖ ਜਾਤੀ ਦਾ ਮੌਜੂਦਾ ਜੀਵਨ ਅਤੇ ਚੰਗੇਰਾ ਭਵਿੱਖ ਇਸੇ ਨਾਲ ਜੁੜਿਆ ਹੋਇਆ ਹੈ। ਇਸ ਖੋਜ ਤੋਂ ਮਨੁੱਖ ਨੂੰ ਰੋਕਣਾ ਜਾਂ ਬੇਬਸ ਹੋ

ਕੇ ਬਹਿ ਰਹਿਣਾ ਮਨੁੱਖਤਾ ਵਿਰੋਧੀ ਹੈ।

ਬ੍ਰਹਿਮੰਡ ਦੀ ਖੋਜ ਮਨੁੱਖੀ ਨਸਲ ਨੂੰ ਨਿਰੰਤਰ ਜਿਉਂਦੇ ਰੱਖਣ ਦੀ ਲੋਚਾ ਪੂਰਤੀ ਲਈ ਜਰੂਰੀ ਹੈ। ਪਰ ਮਨੁੱਖ ਅੰਦਰ ਆਪ ਜਿਉਂਦੇ ਰਹਿਣ ਅਤੇ ਆਪਣੀ ਨਸਲ ਨੂੰ ਜਿਉਂਦੇ ਰੱਖਣ ਦੀ ਲੋਚਾ ਕਿਉਂ ਹੈ ? ਇਸ ਸੰਬੰਧੀ ਕੋਈ ਵਿਚਾਰ ਕਰਨ ਤੋਂ ਪਹਿਲਾ ਮਨੁੱਖੀ ਵਿਕਾਸ ਬਾਰੇ ਜਾਣਨ ਦੀ ਲੋੜ ਹੈ। ਅੱਜ ਤੱਕ ਦੇ ਹਾਸਲ ਗਿਆਨ ਅਨੁਸਾਰ ਸੂਰਜ ਨਾਲੋਂ ਟੁੱਟਕੇ ਠੰਡੀ ਹੋਈ ਧਰਤੀ ਉਤੇ ਜੀਵ ਵਿਕਾਸ ਦੇ ਸਿੱਟੇ ਵਜੋਂ ਮਨੁੱਖ ਪੈਦਾ ਹੋਇਆ ਹੈ। ਅੱਜ ਦੇ ਪ੍ਰਵਾਨਤ ਜੀਵ-ਵਿਗਿਆਨਕ ਵਿਕਾਸ ਸਿਧਾਂਤ ਅਨੁਸਾਰ ਬੇਜਾਨ ਭੌਤਿਕ ਤੱਤਾਂ ਦੀਆਂ ਆਪਸੀ ਰਸਾਇਣਕ ਕ੍ਰਿਆਵਾਂ ਨਾਲ ਮੁੱਢਲੀਆਂ ਜੀਵਨ ਹਾਲਤਾਂ ਪੈਦਾ ਹੋਈਆਂ ਜਿਨ੍ਹਾਂ ਵਿਚੋਂ ਜੀਵਨ ਪੈਦਾ ਹੋਇਆ ।ਇਹ ਜੀਵਨ ਵਿਭਿੰਨ ਰੂਪ ਅਖਤਿਆਰ ਕਰਕੇ ਜੀਵ ਵਿਕਾਸ ਰਾਹੀਂ ਪੌਦਿਆਂ, ਜੀਵ-ਜੰਤੂਆਂ ਅਤੇ ਮਨੁੱਖ ਨੂੰ ਜਨਮ ਦਿੰਦਾ ਹੈ। ਇਹ ਪ੍ਰਕ੍ਰਿਆ ਸਰਲ ਤੋਂ ਗੁੰਝਲਦਾਰੀ ਵੱਲ ਚਲਦੀ ਹੈ। ਪਰ ਇਹ ਰਸਾਇਣਕ ਕ੍ਰਿਆਵਾਂ ਕਿਉਂ ਵਾਪਰੀਆਂ ? ਬੇਜਾਨ ਵਿਚ ਜਾਨ ਕਿਵੇਂ ਆਈ ? ਇਹ ਅਤੇ ਅਜਿਹੇ ਪ੍ਰਸ਼ਨਾਂ ਦੇ ਉੱਤਰ ਧਾਰਮਿਕ ਵਿਅਕਤੀਆਂ ਨੇ ਬੜੀਆਂ ਹਾਸੋਹੀਣੀਆਂ ਮਿੱਥ ਕਥਾਵਾਂ ਸਿਰਜ ਕੇ ਦਿੱਤੇ ਸਨ। ਵਿਗਿਆਨੀਆਂ ਨੇ ਇਨ੍ਹਾਂ ਪ੍ਰਸ਼ਨਾਂ ਦੇ ਵਿਗਿਆਨਕ ਉੱਤਰ ਲੱਭਣੇ ਸ਼ੁਰੂ ਕੀਤੇ। ਚਾਰਲਸ ਡਾਰਵਿਨ ਨੇ ਜੀਵ ਵਿਕਾਸ ਦਾ ਸਿਧਾਂਤ ਦਿੱਤਾ ਜਿਸ ਨੇ ਪ੍ਰਮਾਤਮਾ ਦੀ ਮਨਮਰਜੀ ਦੇ ਧਾਰਮਿਕ ਸਿਧਾਂਤ ਦੇ ਪਰਖੱਚੇ ਉਡਾ ਦਿਤੇ। ਇਸ ਦਹਾਕੇ ਵਿਚ ਚਰਚ ਨੇ ਡਾਰਵਿਨ ਦੀ ਖੋਜ ਨੂੰ ਪ੍ਰਵਾਨ ਕਰਕੇ ਆਪਣੇ ਗੋਡੇ ਟੇਕ ਦਿੱਤੇ ਹਨ। ਅੱਜ ਸਕੂਲਾਂ ਵਿਚ ਜੀਵ ਵਿਕਾਸ ਪੜ੍ਹਾਇਆ ਜਾ ਰਿਹਾ ਹੈ। ਅਸਲ ਵਿਚ ਬ੍ਰਹਿਮੰਡ ਦੇ ਪ੍ਰਸ਼ਨ ਵਾਂਗ 'ਬੇਜਾਨ ਪਦਾਰਥ' ਦਾ 'ਜਾਨਦਾਰ ਜੀਵਨ' ਵਿਚ ਵੱਟਣਾ ਵੀ ਕੋਈ ਅਕਾਦਮਿਕ, ਤਕਨੀਕੀ ਜਾਂ ਨਿਰੋਲ ਦਾਰਸ਼ਨਿਕ ਪ੍ਰਸ਼ਨ ਨਹੀਂ ਹੈ। ਇਸ ਪ੍ਰਸ਼ਨ ਦੇ ਵਿਗਿਆਨਕ ਉੱਤਰ ਨੇ ਨਾ ਕੇਵਲ ਮਨੁੱਖੀ ਜਿੰਦਗੀ ਦੀ ਜੀਵਨ ਜਾਚ ਨੂੰ ਨਿਰਧਾਰਤ ਕਰਨਾ ਹੈ ਸਗੋਂ ਮਨੁੱਖ ਦੀਆਂ ਕਦਰਾਂ ਕੀਮਤਾਂ ਨੂੰ ਵੀ ਤਹਿ ਕਰਨਾ ਹੈ। ਮਨੁੱਖ ਅਤੇ ਕੁਦਰਤ ਦੇ ਆਪਸੀ ਸਬੰਧ ਨਿਰਧਾਰਤ ਕਰਨ ਲਈ ਇਹ ਪ੍ਰਸ਼ਨ ਬੁਨਿਆਦੀ ਹੈ। ਧਾਰਮਿਕ ਸੋਚ ਅਨੁਸਾਰ ਰੱਬ, ਕੁਦਰਤ ਅਤੇ ਮਨੁੱਖ ਤਿੰਨ ਚੀਜ਼ਾਂ ਹਨ, ਪਹਿਲੀ ਨੇ ਦੂਜੀਆਂ ਦੋ ਨੂੰ ਪੈਦਾ ਕੀਤਾ ਹੈ। ਵਿਗਿਆਨਕ ਸੋਚ ਅਨੁਸਾਰ ਮਨੁੱਖ ਕੁਦਰਤ ਦੀ ਕੁੱਖੋਂ ਜੀਵ ਵਿਕਾਸ ਦੇ ਸਿੱਟੇ ਵਜੋਂ ਪੈਦਾ ਹੋਇਆ ਹੈ। ਮਨੁੱਖ ਕੁਦਰਤ ਦੇ ਹੀ ਤੱਤਾਂ ਤੋ ਬਣਿਆ ਹੋਇਆ ਹੈ। ਜੀਵਨ ਵਿਕਾਸ 'ਬੇ ਜਾਨ' ਤੋ 'ਜਾਨਦਾਰ' ਵੱਲ ਹੈ। ਜਾਨਦਾਰ ਵਸਤਾਂ ਵਿਚ ਭੋਜਨ ਆਪ ਤਿਆਰ ਕਰਨ ਅਤੇ ਨਾ ਤਿਆਰ ਕਰਨ ਨਾਲ 'ਪੌਦੇ' ਅਤੇ 'ਜੀਵ ਜੰਤੂ' ਦਾ ਭੇਦ ਹੈ। ਇਨ੍ਹਾਂ ਜੀਵਾਂ ਵਿਚ ਗਿਆਨ ਇੰਦਰੀਆਂ ਪੈਦਾ ਹੋਈਆਂ ਜਿਨ੍ਹਾਂ ਵਿਚ ਮਨੁੱਖ ਅੰਦਰ ,ਚੇਤਨਾ ਵੀ ਵਿਕਸਿਤ ਹੋ ਗਈ ਅਤੇ ਇਸ ਚੇਤਨਾ ਕਾਰਨ ਮਨੁੱਖ ਸਿਫ਼ਤੀ ਤੌਰ ਤੇ ਵੱਖਰਾ ਹੋ ਗਿਆ। ਸੋ ਪੌਦੇ, ਜੀਵ ਅਤੇ ਮਨੁੱਖ ਤਿੰਨੇ ਕੁਦਰਤ ਦੀ ਕੁਖੋਂ ਪੈਦਾ ਹੋਏ ਹਨ ਇਸੇ ਕਰਕੇ ਇਨ੍ਹਾਂ ਵਿਚ ਸਾਂਝ ਅਤੇ ਵਖਰੇਵੇਂ ਦੋਵੇ ਹਨ। ਵਿਗਿਆਨਕ ਸੋਚ ਅਨੁਸਾਰ ਪਰਮਾਤਮਾ ਦੀ ਕੋਈ ਭੌਤਿਕ ਹੋਂਦ ਨਹੀ ਹੈ ਸਗੋਂ ਇਹ ਮਨੁੱਖੀ ਚੇਤਨਾ ਦਾ ਘੜਿਆ ਮਾਨਸਿਕ ਸੰਕਲਪ ਹੈ। ਕੁਦਰਤ ਜਾਂ ਮਨੁੱਖ ਦੀ ਸਿਰਜਣਾ ਪਰਮਾਤਮਾ ਨੇ ਨਹੀਂ ਕੀਤੀ ਸਗੋਂ ਕੁਦਰਤ ਨੇ ਮਨੁੱਖ ਦੀ ਸਿਰਜਣਾ ਕੀਤੀ ਅਤੇ ਪਰਮਾਤਮਾ ਇਸੇ ਮਨੁੱਖ ਦੀ ਕਲਪਨਾ ਮਾਤਰ ਹੈ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਬ੍ਰਹਿਮੰਡ ਦੇ ਇੱਕ ਅੰਗ ਧਰਤੀ ਉਪਰ ਕੁਦਰਤ ਦੀ ਕੁਖੋਂ ਮਨੁੱਖ ਪੈਦਾ ਹੋ ਗਿਆ। ਇਸਦਾ ਕੋਈ ਬਾਹਰ ਵਰਤੀ ਕਾਰਨ ਨਹੀ ਹੈ ਇਹ ਕੁਦਰਤੀ ਭੌਤਿਕ ਪਦਾਰਥਾਂ ਦੀਆਂ ਗੁੰਝਲਦਾਰ ਰਸਾਇਣਕ ਅਤੇ ਜੀਵ-ਵਿਗਿਆਨਕ ਕ੍ਰਿਆਵਾਂ ਵਜੋਂ ਹੋਂਦ ਵਿਚ ਆਇਆ। ਭੌਤਿਕ ਪਦਾਰਥਾਂ ਦਾ ਆਪਣਾ ਸੁਭਾਅ ਹੀ ਇਸ ਲਈ ਜੁੰਮੇਵਾਰ ਹੈ। ਅੱਜ ਤੱਕ ਇਹ ਨਿਯਮ ਅਬਦਲ ਹੈ ਭਾਵ ਭੌਤਿਕ ਤੱਤਾਂ ਵਿਚ ਬੁਨਿਆਦੀ ਕਣ ਆਪਣੇ ਕੁਦਰਤੀ ਸੁਭਾਅ ਅਨੁਸਾਰ ਗਤੀ ਕਰਦੇ ਹਨ। ਆਪਣੇ ਇਸੇ ਕੁਦਰਤੀ ਸੁਭਾਅ ਕਾਰਨ ਇਸ ਭੌਤਿਕ ਪਦਾਰਥ ਦੇ ਕੁਝ ਕਣ ਗੁੰਝਲਦਾਰ ਰਸਾਇਣਕ ਤਬਦੀਲੀਆਂ ਨਾਲ ਜੀਵ ਵਿਗਿਆਨਕ ਪੱਧਰ ਤੇ ਜਾਨਦਾਰ ਪਦਾਰਥ ਦੀ ਸਿਰਜਣਾ ਕਰਦੇ ਰਹਿੰਦੇ ਹਨ। ਇਹ ਜਾਨਦਾਰ ਪਦਾਰਥ ਆਪਣਾ ਭੋਜਨ ਆਪ ਤਿਆਰ ਕਰਨ ਜਾਂ ਤਿਆਰ ਭੋਜਨ ਨੂੰ ਖਾਣ ਦੇ ਆਧਾਰ ਤੇ ਬਨਸਪਤੀ ਅਤੇ ਜੀਵ ਜੰਤੂਆ ਵਜੋਂ ਵੰਡਿਆ ਜਾ ਸਕਦਾ ਹੈ। ਇਨ੍ਹਾਂ ਜੀਵ ਜੰਤੂਆਂ ਵਿਚ ਜੀਵ ਵਿਕਾਸ ਦੇ ਅਗਲੇਰੇ ਵਿਕਾਸ ਵਜੋਂ ਗੁੰਝਲਦਾਰ ਤੰਤੂ ਪ੍ਰਬੰਧ ਬਣਿਆ ਜਿਸ ਅਧੀਨ ਪੰਜਾਂ ਗਿਆਨ ਇੰਦਰੀਆਂ ਅਤੇ ਦਿਮਾਗ ਦੀ ਵਿਸ਼ੇਸ਼ ਪੱਧਰ ਵਿਕਸਿਤ ਹੋਈ। ਇਸੇ ਨਰਵਸ ਸਿਸਟਮ ਵਿਚ ਚੇਤਨਾ ਪੈਦਾ ਹੁੰਦੀ ਹੈ ਜਿਸ ਨਾਲ ਮਨੁੱਖ ਬਾਕੀ ਜਾਨਵਰ ਜਗਤ ਤੋਂ ਵੱਖਰਾ ਹੋ ਜਾਂਦਾ ਹੈ। ਸੋ ਉਪਰਲੀ ਚਰਚਾ ਤੋਂ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਭੌਤਿਕ ਤੱਤਾਂ, ਜਾਨਦਾਰ ਪਦਾਰਥ, ਪੌਦਿਆਂ, ਜੰਤੂਆਂ ਅਤੇ ਮਨੁੱਖਾਂ ਵਿਚ ਬੁਨਿਆਦੀ ਸਾਂਝ ਵੀ ਹੈ ਅਤੇ ਵਖਰੇਵੇਂ ਵੀ ਹਨ। ਬੁਨਿਆਦੀ ਸਾਂਝ ਭੌਤਿਕ ਤੱਤਾਂ ਦੇ ਮੂਲ ਹੋਣ ਦੀ ਹੈ ਜਿਸ ਤੋਂ ਮਨੁੱਖ ਕ੍ਰਮਵਾਰ ਵਿਕਾਸ ਕਰਕੇ ਬਣਿਆ ਹੈ। ਵਖਰੇਵਿਆਂ ਵਿਚੋਂ ਭੌਤਿਕ ਤੱਤਾਂ ਦੀ ਰਸਾਇਣਕ ਕ੍ਰਿਆ ਅਤੇ ਜਾਨਦਾਰ ਪਦਾਰਥ ਦੀਆਂ ਜੀਵ ਰਸਾਇਣਕ ਕ੍ਰਿਆਵਾਂ ਵਿਚ ਫਰਕ ਹੈ। ਜਾਨਦਾਰ ਪਦਾਰਥ ਦਾ ਵਿਕਾਸ



ਵਖਰੇਵੇਂ ਦਾ ਆਧਾਰ ਹੈ। ਪੌਦਿਆਂ ਅਤੇ ਜੰਤੂਆਂ ਵਿਚ ਵਖਰੇਵਾ 'ਭੋਜਨ' ਸੰਬੰਧੀ ਹੈ ਜਦੋ ਕਿ ਮਨੁੱਖ ਅਤੇ ਦੂਜੇ ਜਾਨਵਰਾਂ ਵਿਚ ਫਰਕ ਚੇਤਨਾ ਪੱਧਰ ਦਾ ਹੈ। ਸੋ ਜਿਵੇਂ ਆਰੰਭਿਕ ਤੱਤਾਂ ਵਿਚਲੇ ਪ੍ਰਮਾਣੂਆਂ ਦੇ ਅੰਗ ਈਲੈਕਟਰਾਨ ਪ੍ਰੋਟਾਨ ਆਦਿ ਆਪਣੇ ਸੁਭਾਅ ਅਨੁਸਾਰ ਗਤੀ ਕਰਦੇ ਹਨ ਇਵੇਂ ਹੀ ਮਨੁੱਖ ਵੀ ਆਪਣੇ ਸੁਭਾਅ ਅਨੁਸਾਰ ਹੀ ਜੀਵਨ ਇਛੱਿਆ ਰਖਦਾ ਹੈ। ਮਨੁੱਖ ਨੇ ਜੀਵਨ ਲਈ ਭੋਜਨ ਕਰਨਾ ਹੈ। ਇਸ ਪ੍ਰਸੰਗ ਵਿਚ ਹੀ ਮਨੁੱਖ ਨੇ ਕੁਦਰਤ, ਪੌਦਿਆਂ ਅਤੇ ਜੀਵ ਜੰਤੂਆਂ ਨਾਲ ਆਪਣੇ ਸੰਬੰਧ ਨਿਸ਼ਚਿਤ ਕਰਨੇ ਹਨ। ਬਿਨ੍ਹਾਂ ਸ਼ੱਕ ਇਹ ਸੰਬੰਧ ਨਿਸਚਿਤ ਕਰਨ ਸਮੇਂ ਮਨੁੱਖ ਨੇ ਆਪਣੀ ਜੀਵਨ ਇਛਿਆ ਨੂੰ ਹੀ ਪ੍ਰਮੁਖਤਾ ਦੇਣੀ ਹੈ। ਸੋ ਮਨੁੱਖ ਨੇ ਕੁਦਰਤ, ਬਨਸਪਤੀ ਅਤੇ ਦੂਜੇ ਜੀਵ ਜੰਤੂਆਂ ਨਾਲ ਅਜਿਹਾ ਸਮਤੋਲ ਸਿਰਜਣਾ ਹੈ ਜਿਸ ਨਾਲ ਮਨੁੱਖ ਵੱਧ ਤੋਂ ਵੱਧ ਸਮਾਂ ਜਿਉਂਦਾ ਰਹਿ ਸਕੇ ਅਤੇ ਚੰਗੇ ਢੰਗ ਨਾਲ ਜਿਉਂਦਾ ਰਹਿ ਸਕੇ। ਇਸ ਸਹੀ ਸਮਤੋਲ ਲਈ ਸਾਨੂੰ ਕੁਦਰਤ, ਬਨਸਪਤੀ ਅਤੇ ਜੀਵ ਜੰਤੂਆਂ ਬਾਰੇ ਵੱਧ ਤੋਂ ਵੱਧ ਗਿਆਨ ਚਾਹੀਦਾ ਹੈ। ਅੱਜ ਹਾਸਲ ਗਿਆਨ ਤੋਂ ਹੋਰ ਵਧੇਰੇ ਜਾਨਣ ਦੀ ਲੋੜ ਹੈ ਤਾਂ ਜੋ ਇਹ ਸਮਤੋਲ ਦੂਰ ਭਵਿਖ ਤੱਕ ਬਣਿਆ ਰਹਿ ਸਕੇ ਕਿਉਂਕਿ ਇਸ ਸਮਤੋਲ ਦੇ ਬਣੇ ਰਹਿਣ ਨਾਲ ਹੀ ਮਨੁੱਖੀ ਜਿੰਦਗੀ ਦਾ ਭਵਿੱਖ ਜੁੜਿਆ ਹੋਇਆ ਹੈ।

ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਅੱਜ ਵਾਤਾਵਰਣ ਦਾ ਸਮਤੋਲ ਵਿਗੜ ਰਿਹਾ ਹੈ। ਵਧਦੀ ਮਨੁੱਖੀ ਅਬਾਦੀ ਨਾਲ ਧਰਤੀ ਉਪਰ ਰਹਿਣ ਲਈ ਘੱਟ ਰਹੀ ਥਾਂ, ਭੁਖਮਰੀ ਆਦਿ ਦਾ ਮਸਲਾ ਦਰਪੇਸ਼ ਹੈ। ਆਸਤਿਕ ਵਿਅਕਤੀ ਲਈ ਤਾਂ ਇਹ ਪ੍ਰਸ਼ਨ ਫ਼ਜ਼ੂਲ ਹਨ ਕਿਉਂਕਿ 'ਜਿਸਨੇ ਮੂੰਹ ਲਾਇਆ ਹੈ ਉਹ ਚੋਗ ਵੀ ਪਾਏਗਾ' ਜਾਂ 'ਉਹ ਤਾਂ ਪੱਥਰਾਂ ਵਿਚ ਵੀ ਦਾਣਾ ਸੁੱਟ ਦਿੰਦਾ ਹੈ'। ਇਸ ਦੇ ਉਲਟ ਮਨੁੱਖੀ ਇਤਿਹਾਸ ਦੱਸਦਾ ਹੈ ਕਿ ਕੁਦਰਤੀ ਆਫਤਾਂ ਖਾਸ ਕਰਕੇ ਕਾਲ ਵਰਗੀਆਂ ਸਥਿਤੀਆਂ ਵਿਚ ਕਿਸੇ 'ਰੱਬ' ਨੇ ਦਾਣੇ ਨਹੀ ਸੁੱਟੇ ਸਗੋਂ ਮਨੁੱਖ ਨੇ ਹੀ ਮਨੁੱਖ ਦੀ ਮੱਦਦ ਕੀਤੀ ਜਾਂ ਫਿਰ ਕੁਦਰਤੀ ਪ੍ਰਸਥਿਤੀ ਨੇ ਮਨੁੱਖੀ ਜਾਨਾਂ ਖਤਮ ਕਰ ਦਿਤੀਆਂ ਸਨ। ਅੱਜ ਜਰੂਰਤ ਹੈ ਕਿ ਮਨੁੱਖ, ਕੁਦਰਤ, ਬਨਸਪਤੀ ਅਤੇ ਜੀਵ ਜੰਤੂਆਂ ਨੂੰ ਆਪਣੇ ਜਿਉਂਦੇ ਰਹਿਣ ਦੀ ਲੋੜ ਅਨੁਸਾਰ ਵਰਤ ਤਾਂ ਲਵੇ ਪਰ ਕਿਤੇ ਐਨਾ ਵਿਨਾਸ਼ ਨਾ ਕਰ ਬੈਠੇ ਕਿ ਸਮਤੋਲ ਵਿਗੜਣ ਨਾਲ ਸਾਰੀ ਮਨੁਖੀ ਹੋਂਦ ਹੀ ਖਤਮ ਹੋ ਜਾਵੇ। ਸੋ ਬ੍ਰਹਿਮੰਡ ਬਾਰੇ ਜਾਣਨ ਲਈ ਭੌਤਿਕ ਵਿਗਿਆਨੀ, ਬਨਸਪਤੀ ਬਾਰੇ ਜਾਣਨ ਲਈ ਜੀਵ ਵਿਗਿਆਨੀ, ਕੁਦਰਤੀ ਸਮਤੋਲ ਬਾਰੇ ਹੋਰ ਖੋਜ ਕਰਨ ਲਈ ਚਾਹੀਦੇ ਹਨ। ਇਨ੍ਹਾਂ ਖੋਜਾਂ ਦੇ ਸਿੱਟਿਆ ਨੂੰ ਮਨੁੱਖੀ ਭਲੇ ਹਿੱਤ ਵਰਤਣ ਵਾਲੇ ਤਕਨੀਕੀ ਮਾਹਰਾਂ (ਡਾਕਟਰਾਂ ਇੰਜਨੀਅਰਾਂ) ਦੀ ਸਖਤ ਘਾਲਣਾ ਦੀ ਜਰੂਰਤ ਹੈ। ਸੋ ਮਨੁੱਖੀ ਜਿੰਦਗੀ ਦਾ ਇਕ ਹੋਰ ਮਨੋਰਥ ਕੁਦਰਤ, ਬਨਸਪਤੀ ਅਤੇ ਜੀਵ ਜੰਤੂਆ ਦਾ ਮਨੁੱਖ ਨਾਲ ਵਿਗਿਆਨਕ ਖੋਜਾਂ ਦੀ ਰੋਸ਼ਨੀ ਵਿਚ ਆਦਰਸ਼ਕ ਸਮਤੋਲ ਸਿਰਜਣ ਦਾ ਹੈ ਜਿਸ ਵਿਚ ਮਨੁਖੀ ਜੀਵਨ ਲੰਮਾ ਸਮਾਂ ਖੁਸ਼ੀ ਖੁਸ਼ੀ ਜਿਉਂਦਾ ਰਹਿ ਸਕੇ।

ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਉਪਰ ਲਿਖਤ ਮਨੋਰਥ ਨੂੰ ਪ੍ਰਾਪਤ ਕਰਨ ਲਈ ਨਿਰੋਲ ਵਿਗਿਆਨੀਆਂ ਜਾ ਤਕਨੀਕੀ ਮਾਹਰਾਂ ਨੇ ਹੀ ਆਪਣਾ ਹਿੱਸਾ ਨਹੀ ਪਾਉਣਾ ਸਗੋਂ ਸਮਾਜ ਵਿਗਿਆਨੀਆਂ ਨੇ ਵੀ ਇਸ ਪਾਸੇ ਦਿਸ਼ਾ ਦਿਖਾਉਣੀ ਹੈ। ਮਨੁੱਖ ਨੇ ਜਿਉਂਦੇ ਰਹਿਣ ਲਈ ਕੁਦਰਤ ਤੋਂ ਭੋਜਨ ਅਤੇ ਹੋਰ ਪਦਾਰਥ ਪ੍ਰਾਪਤ ਕਰਨੇ ਹਨ ਪਰ ਪ੍ਰਸ਼ਨ ਇਹ ਹੈ ਕਿ ਜੇ ਸਾਰੇ ਮਨੁੱਖ ਕੁਦਰਤ ਦੀ ਕੁਖੋਂ ਹੀ ਜਨਮੇ ਹਨ ਤਾਂ ਕੁਦਰਤ ਤੋਂ ਹਾਸਲ ਕੀਤੇ ਮਾਲ ਖਜਾਨਿਆਂ ਉਤੇ ਸਾਰੇ ਮਨੁੱਖਾਂ ਦਾ ਸਮਾਨ ਅਧਿਕਾਰ ਹੈ ਜਾਂ ਨਹੀ ? ਕੀ ਅੱਜ ਕੁਦਰਤੀ ਸਾਧਨਾਂ ਅਤੇ ਧਨ ਦੌਲਤ ਦੀ ਵੰਡ ਨਿਆਂਇਕ ਹੈ ?

ਸਾਰੇ ਧਰਮ ਅਤੇ ਧਾਰਮਿਕ ਵਿਅਕਤੀ ਭਾਵੇ ਗੱਲ ਤਾਂ ਨਿਆਇਕ ਵੰਡ ਦੀ ਕਰਦੇ ਹਨ ਪਰ ਅਸਲੀਅਤ ਵਿਚ ਕਿਸੇ ਵੀ ਧਰਮ ਨੇ ਕੁਦਰਤੀ ਧਨ ਦੌਲਤ ਨੂੰ ਸਭ ਲਈ ਇਕੋ ਜਿੰਨੀ ਜਰੂਰੀ ਖਿਆਲ ਕੇ ਬਰਾਬਰ ਵੰਡਣ ਦੀ ਗੱਲ ਨਹੀ ਕੀਤੀ ਸਗੋਂ ਹਰ ਧਰਮ ਅਨੁਸਾਰ ਅਮੀਰ ਗਰੀਬ ਤਾਂ ਪਰਮਾਤਮਾ ਦੇ ਬਣਾਏ ਹੋਏ ਹਨ। ਕਿਸੇ ਲਈ ਇਹ ਹੱਥ ਦੀ ਲਕੀਰਾਂ ਦਾ ਮੁਕੱਦਰ ਅਤੇ ਕਿਸੇ ਲਈ ਵਿੱਧ ਮਾਤਾ ਦੇ ਪੁਠੇ ਹੱਥ ਲਿਖੇ ਅੱਖਰ ਹਨ। ਕੁਝ ਲਈ ਇਹ ਸਿਲਸਿਲਾ ਸਦੀਆਂ ਤੋਂ ਚਲਦਾ ਆ ਰਿਹਾ ਹੋਣ ਕਰਕੇ ਅਬਦਲ ਹੈ। ਇਥੇ ਆ ਕੇ ਸਪਸ਼ਟ ਹੋ ਜਾਂਦਾ ਹੈ ਕਿ 'ਖਾਓ, ਪੀਓ, ਐਸ਼ ਕਰੋ' ਦੇ ਫਲਸਫੇ ਤੇ ਕੌਣ ਚੱਲ ਰਿਹਾ ਹੈ। ਅਸਲ ਵਿਚ ਅੱਜ ਦੁਨੀਆਂ ਭਰ ਦੇ ਬਹੁਗਿਣਤੀ ਮਨੁੱਖਾਂ ਦੀ ਤਤਕਾਲੀ ਲੋੜ ਕੁਦਰਤੀ ਸਾਧਨਾਂ ਦੀ ਤਰਕਸ਼ੀਲ, ਨਿਆਇ ਪੂਰਨ, ਵਿਗਿਆਨਕ ਵੰਡ ਹੈ।

ਮੌਜੂਦਾ ਪੂੰਜੀਵਾਦੀ ਪ੍ਰਬੰਧ ਦੇ ਹਾਮੀ ਵਿਅਕਤੀ ਕੁਦਰਤੀ ਸਾਧਨਾਂ ਅਤੇ ਜਾਇਦਾਦ ਦੀ ਹੁਣ ਤੱਕ ਹੋਈ ਵੰਡ ਨੂੰ ਨਿਆਂਇਕ ਮੰਨਦੇ ਹਨ। ਉਨ੍ਹਾਂ ਅਨੁਸਾਰ ਸਰੀਰਕ ਪੱਧਰ ਤੇ ਤਕੜੇ, ਦਿਮਾਗੀ ਤੌਰ ਤੇ ਚਤੁਰ ਅਤੇ ਮਿਹਨਤੀ ਵਿਅਕਤੀਆਂ ਕੋਲ ਵੱਧ ਪਦਾਰਥਕ ਸਾਧਨ ਹਨ। ਅਜਿਹਾ ਉਨ੍ਹਾਂ ਦਾ ਹੱਕ ਹੈ ਅਤੇ ਅਜਿਹਾ ਹੀ ਹੋ ਰਿਹਾ ਹੈ। ਇਸ ਲਈ ਉਹ ਡਾਰਵਿਨ ਦੇ ਵਿਕਾਸਵਾਦ ਨੂੰ ਆਪਣੇ ਹੱਕ ਵਿਚ ਭੁਗਤਾਉਂਦੇ ਹੋਏ ਕੁਦਰਤੀ ਸਾਧਨਾਂ ਉਤੇ ਕਬਜਾ ਕਰਨ ਲਈ 'ਖੁੱਲ੍ਹੇ ਮੁਕਾਬਲੇ' ਦਾ ਐਲਾਨ ਕਰਦੇ ਹਨ। ਇਹ ਸਿਧਾਂਤ ਮਨੁੱਖ ਹੱਥੋਂ ਮਨੁੱਖ ਦੀ

ਲੁਟ ਨੂੰ ਜਾਇਜ਼ ਹੀ ਨਹੀ ਠਹਿਰਾਉਂਦਾ ਸਗੋਂ ਮਨੁੱਖ ਵੱਲੋਂ ਮਨੁੱਖ ਦੇ ਗੱਲ ਘੁੱਟਣ ਨੂੰ ਨਿਆਂਇ ਸੰਗਤ ਠਹਿਰਾਉਂਦਾ ਹੈ।

ਇਹ ਠੀਕ ਹੈ ਕਿ ਇਸ ਧਰਤੀ ਦੇ ਮਾਲ ਖ਼ਜਾਨਿਆਂ ਉਤੇ ਸਾਰੇ ਮਨੁੱਖਾਂ ਦਾ ਬੁਨਿਆਦੀ ਹੱਕ ਹੈ, ਹਰ ਇੱਕ ਨੂੰ ਬਰਾਬਰ ਹਿੱਸਾ ਮਿਲਣਾ ਚਾਹੀਦਾ ਹੈ। ਪਰ ਅਜੇ ਮਾਲ ਖਜਾਨੇ ਘੱਟ ਅਤੇ ਵਿਅਕਤੀ ਜਿਆਦਾ ਹਨ। ਇਸ ਲਈ ਹਾਲ ਦੀ ਘੜੀ ਹਰ ਵਿਅਕਤੀ ਨੂੰ ਮਿਹਨਤ ਅਨੁਸਾਰ ਮਿਲਣਾ ਚਾਹੀਦਾ ਹੈ। ਜਦੋਂ ਮਨੁੱਖ ਜਾਤੀ ਵਧੇਰੇ ਸਮਰੱਥ ਹੋ ਗਈ ਉਸ ਸਮੇਂ ਲੋੜ ਅਨੁਸਾਰ ਮਿਲੇਗਾ। ਅੱਜ ਪ੍ਰਚਲਤ ਪੂੰਜੀਵਾਦੀ ਪ੍ਰਬੰਧ ਵਿਚ ਹਰ ਇੱਕ ਨੂੰ ਮਿਹਨਤ ਅਨੁਸਾਰ ਨਹੀਂ ਮਿਲ ਰਿਹਾ ਇਸ ਲਈ ਸਮਾਜਵਾਦ ਦੀ ਜਰੂਰਤ ਹੈ। ਸਮਾਜਵਾਦੀ ਮਾਡਲ ਕੁਝ ਦੇਸ਼ਾਂ ਵਿਚ ਅਜ਼ਮਾਇਆ ਗਿਆ ਸੀ ਪਰ ਉਸ ਦੀਆਂ ਵੀ ਕੁਝ ਸੀਮਤਾਈਆਂ ਹਨ। ਉਦਾਹਰਨ ਵਜੋਂ ਜੇ ਸਭ ਨੂੰ ਬਰਾਬਰ ਹੀ ਮਿਲ ਜਾਣਾ ਹੈ ਫੇਰ ਮਿਹਨਤ ਕੌਣ ਕਰੇਗਾ।

ਸੋ ਧਾਰਮਿਕ ਸੋਚ ਇਸ ਕਰਕੇ ਰੱਦਣ ਯੋਗ ਹੈ ਕਿ ਇਹ ਧਨ ਦੌਲਤ ਦੀ ਵੰਡ ਨੂੰ ਪਰਮਾਤਮਾ ਹੱਥ ਸਮਝਦੀ ਹੈ। ਪੂੰਜੀਵਾਦੀ ਵੰਡ ਮਾਡਲ ਮੌਜੂਦਾ ਵੰਡ ਨੂੰ ਨਿਆਂਇਕ ਮੰਨਦਾ ਹੈ। ਸਮਾਜਵਾਦੀ ਵੰਡ ਮਾਡਲ ਵਿਵਹਾਰ ਵਿਚ ਕਾਮਯਾਬ ਨਹੀ ਰਿਹਾ ਅਜਿਹੀ ਸਥਿਤੀ ਵਿਚ ਇੱਕ ਲੋੜ ਸਰਬ ਪ੍ਰਵਾਨਤ ਵੰਡ ਮਾਡਲ ਲੱਭਣ ਦੀ ਵੀ ਹੈ। ਇਥੇ ਆ ਕੇ ਮਸਲਾ ਬਹੁਤ ਗੁੰਝਲਦਾਰ ਹੋ ਜਾਂਦਾ ਹੈ। ਉਦਾਹਰਨ ਵਜੋਂ ਜੇ ਧਰਤੀ ਦੇ ਮਾਲ ਖਜ਼ਾਨਿਆਂ ਉਪਰ ਸਾਰੇ ਮਨੁੱਖਾਂ ਦਾ ਬਰਾਬਰ ਦਾ ਹੱਕ ਹੈ ਤਾਂ ਕੀ ਇਹ ਹੱਕ ਪੌਦਿਆਂ ਅਤੇ ਜਾਨਵਰਾਂ ਨੂੰ ਵੀ ਹੈ। ਇਸ ਹਾਲਤ ਵਿਚ ਤਾਂ ਮਨੁੱਖ ਦਾ ਜਿਉਂਦਾ ਰਹਿਣਾ ਹੀ ਖਤਰੇ ਵਿਚ ਪੈ ਜਾਵੇਗਾ। ਸੋ ਪਹਿਲੀ ਗੱਲ ਮਨੁੱਖ ਲਈ ਮਨੁੱਖ ਹੀ ਉੱਤਮ ਹੈ। ਪਰ ਕੀ ਸਾਰੇ ਮਨੁੱਖਾਂ ਦਾ ਬਰਾਬਰ ਦਾ ਅਧਿਕਾਰ ਹੈ ਜੇ ਸਭ ਦਾ ਬਰਾਬਰ ਦਾ ਅਧਿਕਾਰ ਹੈ ਤਾਂ ਕੀ ਵੇਹਲੜ ਦਾ ਵੀ ਉਨਾਂ ਹੀ ਅਧਿਕਾਰ ਹੈ ? ਸਪਸ਼ਟ ਹੈ ਕਿ ਹਰ ਮਨੁੱਖ ਨੂੰ ਪ੍ਰਾਪਤ ਕਰਨ ਦਾ ਅਧਿਕਾਰ ਤਾਂ ਹੈ ਪਰ ਇਸ ਲਈ ਉਸ ਨੂੰ ਯੋਗ ਵੀ ਹੋਣਾ ਪਵੇਗਾ। ਇਥੇ ਸਥਿਤੀ ਬੜੀ ਦਿਲਚਸਪ ਹੋ ਜਾਂਦੀ ਹੈ ਕਿ ਅਜੋਕੇ ਸਮਾਜ਼ ਵਿਚ ਅਸੀ ਵੇਹਲੜ ਕਿਸ ਨੂੰ ਆਖੀਏ ? ਕੀ ਅਮੀਰ ਮਾਂ ਬਾਪ ਦੇ ਪੁਤਰ ਵੇਹਲੇ ਰਹਿ ਕੇ ਆਪਣੇ ਹਿਸੇ ਤੋਂ ਵੱਧ ਨਹੀਂ ਖਾ ਰਹੇ ? ਕੀ ਜਿਨ੍ਹਾਂ ਕੋਲ ਸਾਧਨਾਂ ਦੀ ਘਾਟ ਕਾਰਨ ਕੰਮ ਹੀ ਨਹੀਂ ਹੈ, ਉਹ ਵੇਹਲੜ ਹਨ ? ਕੀ ਅੱਜ ਸੱਚਮੁੱਚ ਹੀ ਯੋਗ ਆਦਮੀ ਸਾਧਨਾਂ ਤੇ ਕਾਬਜ ਹਨ। ਜਾਇਦਾਦ ਦੀ ਨਿਆਇਕ ਵੰਡ ਲਈ ਕੀ ਆਧਾਰ ਮਿਥੇ ਜਾਣ?

ਉਦਾਹਰਨ ਵਜੋਂ ਜੇ ਇੱਕ ਯੋਗ ਵਿਅਕਤੀ ਨੇ ਆਪਣੀ ਮਿਹਨਤ, ਬੁੱਧ ਅਤੇ ਸਰੀਰਕ ਬਲ ਨਾਲ ਆਪਣੀ ਲੋੜ ਤੋਂ ਵਧੇਰੇ ਧਨ ਕਮਾ ਲਿਆ ਕੀ ਉਹ ਸੰਤਾਨ ਲਈ ਛੱਡ ਕੇ ਜਾਣਾ ਠੀਕ ਹੈ ? ਸੰਤਾਨ ਬਗੈਰ ਕਿਸੇ ਗੁਣ ਦੇ ਹੀ ਮਾਲਕ ਹੋ ਜਾਵੇਗੀ ? ਅਜਿਹਾ ਹੋਣਾ ਸੰਤਾਨ ਦੇ ਸਮਕਾਲੀਆਂ ਨਾਲ ਧੱਕਾ ਨਹੀਂ ਹੋਵੇਗਾ ? ਇਥੇ ਪ੍ਰਸ਼ਨ ਉਠਦਾ ਹੈ ਕਿ ਹਰ ਮਨੁੱਖ ਅੰਦਰ ਆਪਣੀ ਸੰਤਾਨ ਲਈ ਕੁਝ ਛੱਡ ਜਾਣਾ ਇਕ ਮਨਸਰੀਰਕ ਇੱਛਾ ਹੈ। ਕੀ ਇਸ ਮਾਨਵੀ ਇੱਛਾ ਨੂੰ ਖਤਮ ਕਰ ਦੇਣਾ ਚਾਹੀਦਾ ਹੈ ? ਇਹ ਅਤੇ ਅਜਿਹੇ ਹੋਰ ਪ੍ਰਸ਼ਨਾਂ ਦੇ ਉੱਤਰ ਲਈ ਇੱਕ ਹੀ ਸੂਤਰ ਸਾਹਮਣੇ ਆਉਂਦਾ ਹੈ।

ਵਿਅਕਤੀਗਤ ਪੱਧਰ ਤੇ ਹਰ ਵਿਅਕਤੀ ਨੂੰ ਆਪਣੇ ਅੰਦਰੋਂ ਉਠਦੀ ਹਰ ਮਨੋਸਰੀਰਕ ਇੱਛਾ ਨੂੰ ਪੂਰੀ ਕਰਨ ਦੀ ਖੁੱਲ੍ਹ ਹੋਣੀ ਚਾਹੀਦੀ ਹੈ ਪਰ ਸ਼ਰਤ ਹੈ ਕਿ ਅਜਿਹਾ ਕਰਦਿਆ ਉਹ ਕਿਸੇ ਹੋਰ ਦੀ ਮਨੋਸਰੀਰਕ ਇੱਛਾ ਨੂੰ ਦਬਾਉਣ ਲਈ ਸਰੀਰਕ ਜਬਰਦਸਤੀ ਜਾਂ ਮਾਨਸਿਕ ਕਪਟ ਨਾ ਕਰੇ, ਇਹੀ ਸਹੀ ਮਾਨਵਵਾਦੀ ਸੋਚ ਹੋ ਸਕਦੀ ਹੈ।

ਅਸਲ ਵਿਚ ਇਹ ਫਾਰਮੂਲਾ ਬਣਾਉਣਾ ਜਿੰਨਾ ਆਸਾਨ ਹੈ ਗੁੰਝਲਦਾਰ ਮਾਨਵੀ ਸਮਾਜਕ ਪ੍ਰਸਥਿਤੀਆਂ ਵਿਚ ਲਾਗੂ ਕਰਨਾ ਉਨਾਂ ਹੀ ਮੁਸ਼ਕਲ ਹੈ। ਪਰ ਫੇਰ ਵੀ ਇਸਨੂੰ ਅਸੀ ਇੱਕ ਸਮੱਸਿਆ ਉਤੇ ਲਾਗੂ ਕਰਕੇ ਦੇਖਦੇ ਹਾਂ।

ਵਧਦੀ ਆਬਾਦੀ ਅੱਜ ਵਿਸ਼ਵ ਵਿਆਪੀ ਮਸਲਾ ਹੈ। ਜੇ ਆਬਾਦੀ ਇਉਂ ਹੀ ਵਧਦੀ ਰਹੀ ਤਾਂ ਧਰਤੀ ਉਪਰ ਮਨੁੱਖੀ ਜੀਵਨ ਅਸੰਭਵ ਹੋ ਜਾਵੇਗਾ। ਧਾਰਮਿਕ ਲੋਕਾ ਦਾ ਇਹ ਮਸਲਾ ਨਹੀ ਹੈ ਉਹ ਤਾ ਕਬੂਤਰ ਵਾਗ ਸਚਾਈ ਤੋਂ ਅੱਖਾ ਮੀਚ ਕੇ ਪਰਮਾਤਮਾ ਤੇ ਡੋਰੀਆ ਛੱਡੀ ਬੈਠੇ ਹਨ। ਉਨ੍ਹਾ ਅਨੁਸਾਰ ਸੰਤਾਨ ਸੰਜਮ ਦੇ ਸਾਧਨ ਵਰਤਣੇ ਰੱਬ ਦਾ ਸ਼ਰੀਕ ਬਣਨ ਵਾਲੀ ਗੱਲ ਹੈ। ਹਰ ਮਨੁੱਖ ਅੰਦਰ ਬੱਚੇ ਪੈਦਾ ਕਰਨ ਦੀ ਕੁਦਰਤੀ ਇੱਛਾ ਹੈ। ਇਸ ਨੂੰ ਪੂਰੀ ਹੋਣ ਦੇਣਾ ਚਾਹੀਦਾ ਹੈ ਪਰ ਅਜਿਹਾ ਕਰਦਿਆਂ ਸਾਰੀ ਮਨੁੱਖ ਜਾਤੀ ਖਤਰੇ ਵਿਚ ਤਾ ਨਹੀਂ ਪੈ ਰਹੀ ? ਕੀ ਭਵਿਖ ਵਿਚ ਵਧਦੀ ਆਬਾਦੀ ਨਾਲ ਮਨੁੱਖ ਅੰਦਰ ਸਾਧਨਾਂ ਦੀ ਜੰਗ ਵਿਕਰਾਲ ਰੂਪ ਤਾ ਨਹੀ ਲੈ ਲਵੇਗੀ ? ਕੀ ਇਉਂ ਮਨੁੱਖ ਦਾ ਭਵਿਖ ਹਨੇਰੇ ਵਿਚ ਤਾ ਨਹੀਂ ਹੈ ? ਵਿਗਿਆਨਕ ਹੱਲ ਇਹ ਹੋ ਸਕਦਾ ਹੈ ਕਿ ਹਰ ਜੋੜੇ ਨੂੰ ਸੰਤਾਨ ਸੰਜਮ ਦੇ ਸਾਧਨ ਵਰਤ ਕੇ ਸਿਰਫ ਇੱਕ ਜਾ ਦੋ ਬੱਚੇ ਹੀ ਪੈਦਾ ਕਰਨੇ ਚਾਹੀਦੇ ਹਨ। ਇਸ ਪ੍ਰਕਾਰ ਸਾਰਿਆ ਦੀ ਇੱਛਾ ਪੂਰੀ ਵੀ ਹੋ ਜਾਵੇਗੀ। ਭਵਿੱਖ ਵਿਚ ਜੇ ਇਸ ਤੋਂ ਵੀ ਵਧੇਰੇ ਰੋਕ ਲਾਉਣੀ ਪਈ ਤਾਂ ਉਸ ਲਈ ਕੀ ਆਧਾਰ ਹੋਵੇਗਾ ? ਤਦ ਮਾਨਸਿਕ ਅਤੇ ਸਰੀਰਕ ਤੋਰ ਉਤੇ ਤੰਦਰੁਸਤ ਵਿਅਕਤੀ ਨੂੰ ਹੀ ਬੱਚੇ ਪੈਦਾ ਕਰਨ ਦੀ ਇਜਾਜਤ ਦਿੱਤੀ ਜਾ ਸਕੇਗੀ । ਪਰ ਕੀ ਇਸ ਲਈ ਲਾਟਰੀ ਸਿਸਟਮ ਵਰਤਿਆ



ਜਾਵੇ ? ਕੀ ਬੱਚੇ ਪੈਦਾ ਕਰਨ ਲਈ ਸਮਾਜ ਵਿਚ ਖਾਸ ਕਿਸਮ ਦੀ ਸਮਾਜਕ ਮਹੱਤਤਾ ਦੇ ਪਰ-ਸੁਆਰਥ ਕੰਮ ਕਰਨ ਨੂੰ ਜਰੂਰੀ ਕੀਤਾ ਜਾਵੇਗਾ। ਇਹ ਅਤੇ ਇਹੋ ਜਿਹੇ ਭਵਿੱਖ ਦੇ ਗੁੰਝਲਦਾਰ ਪ੍ਰਸ਼ਨ ਹਨ ਜਿੰਨ੍ਹਾਂ ਸਬੰਧੀ ਇਉਂ ਨਿਰਨਾ ਲਿਆ ਜਾ ਸਕਦਾ ਹੈ।

ਜੇ ਵਿਅਕਤੀਗਤ ਮਨੁੱਖੀ ਮਨੋਸਰੀਰਕ ਇਛੱਿਆ ਸਮੂਹਿਕ ਲੋਕਾਂ ਨਾਲ ਟਕਰਾਉਂਦੀ ਹੈ ਤਾਂ ਉਸ ਉਪਰ ਰੋਕ ਲਾਉਣੀ ਪਵੇਗੀ ਪਰ ਮਨੁੱਖ ਜਾਤੀ ਦਾ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਅਜਿਹੀਆਂ ਰੋਕਾਂ ਘੱਟ ਤੋਂ ਘੱਟ ਹੋਣ ਅਤੇ ਜੇ ਲਾਉਣੀਆਂ ਵੀ ਪੈਣ ਤਾਂ ਘੱਟ ਤੋਂ ਘੱਟ ਤਕਲੀਫ਼ਦੇਹ ਹੋਣ। ਅਜਿਹੀਆਂ ਸਮੱਸਿਆਵਾ ਲਈ ਧਾਰਮਿਕ ਸੋਚ ਕੋਈ ਰਾਹ ਦਰਸਾਵਾ ਨਹੀਂ ਕਰ ਸਕਦੀ ਸਗੋਂ ਹੱਲ ਵਿਚ ਰੋੜਾ ਹੀ ਅਟਕਾਉਂਦੀ ਹੈ ਕੇਵਲ ਵਿਗਿਆਨਕ ਸੋਚ ਹੀ ਸਹੀ ਰਾਹ ਦਰਸਾ ਸਕਦੀ ਹੈ। ਉਦਾਹਰਨ ਵਜੋਂ ਉਪਰਲੀ ਸਮੱਸਿਆ ਬਾਰੇ ਵਿਗਿਆਨ ਨੇ ਹੀ ਸੰਭਵ ਬਣਾਇਆ ਹੈ ਕਿ ਮਨੁੱਖ ਸੰਤਾਨ ਪੈਦਾ ਕਰਨ ਤੋਂ ਬਗੈਰ ਵੀ ਸਰੀਰਕ ਸੁਖ ਭੋਗ ਸਕੇ।

ਇਸ ਪ੍ਰਕਾਰ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਨੁੱਖ ਲਈ ਮਨੁੱਖ ਹੀ ਸਭ ਤੋਂ ਉਤੱਮ ਹੈ। ਹਰ ਕ੍ਰਿਆ ਦੀ ਜਾਇਜਤਾ ਨਜਾਇਜਤਾ ਪਰਖਣ ਦਾ ਆਧਾਰ ਮਨੁੱਖੀ ਹੋਂਦ, ਮਨੁੱਖੀ ਖੁਸ਼ੀ ਹੀ ਹੈ। ਧਰਮ ਨੇ ਰੱਬ ਨੂੰ ਕੇਂਦਰੀ ਸਥਾਨ ਦਿਤਾ ਹੋਇਆ ਸੀ। ਵਿਗਿਆਨਕ ਸੋਚ ਲਈ ਮਨੁੱਖ ਹੀ ਕੇਂਦਰੀ ਮਹੱਤਵ ਰੱਖਦਾ ਹੈ। ਧਰਮ ਨੇ ਮਨੁੱਖ ਦੀਆਂ ਮਨੋਸਰੀਰਕ ਕਾਮਨਾਵਾਂ ਤੇ ਗੈਰਵਿਗਿਆਨਕ ਅਣਉਚਿਤ ਰੋਕਾਂ ਲਾਈਆਂ ਹੋਈਆਂ ਸਨ ਪਰ ਵਿਗਿਆਨਕ ਸੋਚ ਜੇ ਰੋਕਾਂ ਵੀ ਲਾਉਂਦੀ ਹੈ ਤਾਂ ਉਸ ਨੂੰ ਮਾਨਵੀ ਆਧਾਰ ਤੇ ਲਾਉਂਦੀ ਹੈ। ਸੋ ਸਾਡਾ ਆਦਰਸ਼ਕ ਮਨੁੱਖੀ ਮਨੋਰਥ ਸਮੁੱਚੀ ਮਨੁੱਖ ਜਾਤੀ ਦੇ ਵੱਧ ਤੋਂ ਵੱਧ ਲੰਮਾ ਸਮਾਂ ਮਨੋ-ਸਰੀਰਕ ਖੁਸ਼ੀਆਂ ਨਾਲ ਭਰਿਆ ਜੀਵਨ ਬਤੀਤ ਕਰਦਿਆਂ ਮਨੁੱਖੀ ਨਸਲ ਦੇ ਭਵਿਖ ਬਾਰੇ ਸੋਚਣਾ ਹੈ।

ਇਸ ਮਨੋਰਥ ਲਈ ਜਿਹੜੇ ਵਿਅਕਤੀ ਆਪਣੇ ਹਿੱਸੇ ਤੋਂ ਵੱਧ ਕੰਮ ਕਰਦੇ ਹਨ। ਆਪਣੀਆਂ ਨਿੱਜੀ ਮਨੋ-ਸਰੀਰਕ ਖੁਸ਼ੀਆਂ ਨੂੰ ਛੱਡ ਸਮੁੱਚੀ ਮਨੁੱਖ ਜਾਤੀ ਦੀਆਂ ਖੁਸ਼ੀਆਂ ਲਈ ਕੁਝ ਕਰਦੇ ਹਨ ਉਹ ਵਿਸੇਸ਼ ਮਹੱਤਤਾ ਦੇ ਧਾਰਨੀ ਹਨ ਉਨ੍ਹਾਂ ਦਾ ਵਿਸ਼ੇਸ਼ ਮਾਣ ਸਤਿਕਾਰ ਵੀ ਹੋਣਾ ਚਾਹੀਦਾ ਹੈ। ਬ੍ਰਹਿਮੰਡ ਦੀਆਂ ਗੁੰਝਲਾਂ ਖੋਹਲਣ ਵਿਚ ਲੱਗੇ ਵਿਗਿਆਨੀ, ਵਿਗਿਆਨਕ ਖੋਜਾਂ ਨੂੰ ਮਨੁੱਖੀ ਜੀਵਨ ਵਿਚ ਵਰਤੋਂ ਲਈ ਢਾਲਣ ਵਾਲੇ ਤਕਨੀਕੀ ਮਾਹਰ, ਮਨੁੱਖੀ ਸਬੰਧਾਂ ਨੂੰ ਸਮਝਣ ਵਾਲੇ ਦਾਰਸ਼ਨਿਕ, ਪ੍ਰਬੰਧ ਕਰਨ ਵਾਲੇ ਸਿਆਸਤਦਾਨ, ਜਿੰਦਗੀ ਨੂੰ ਰੰਗੀਨ ਬਣਾਉਣ ਵਾਲੇ ਕਲਾਕਾਰਾਂ ਦੇ ਨਾਲੋਂ ਨਾਲ ਆਮ ਰੁਟੀਨ ਕੰਮਾ ਵਿਚ ਲੱਗੇ ਲੋਕੀ ਵੀ ਬਰਾਬਰ ਦੀ ਮਹੱਤਤਾ ਦੇ ਧਾਰਨੀ ਹਨ ਕਿਉਂਕਿ ਰੁਟੀਨ ਕੰਮ ਕਰਨ ਵਾਲੇ ਲੋਕੀ ਹੀ ਦੂਜੇ ਵਿਸ਼ੇਸ਼ੀਕ੍ਰਿਤ ਕੰਮ ਕਰਨ ਵਾਲਿਆਂ ਲਈ ਆਧਾਰ ਸਮਗਰੀ ਜੁਟਾਉਂਦੇ ਹਨ। ਉਦਾਹਰਨ ਵਜੋਂ ਬ੍ਰਹਿਮੰਡ ਦੀ ਖੋਜ ਵਿਚ ਜੁਟੇ ਭੌਤਿਕ ਵਿਗਿਆਨੀ ਲਈ ਕਣਕ ਪੈਦਾ ਕਰਨ ਵਾਲਾ ਕਿਸਾਨ ਵੀ ਉਨੀ ਹੀ ਮਹੱਤਤਾ ਦਾ ਧਾਰਨੀ ਹੈ। ਸੋ ਕਿੱਤੇ ਦੇ ਆਧਾਰ ਉਤੇ ਕੋਈ ਵਿਸ਼ੇਸ਼ ਮਾਨਤਾ ਦਾ ਹੱਕਦਾਰ ਨਹੀਂ ਹੈ ਸਗੋਂ ਆਪਣੇ ਚੁਣੇ ਕੰਮ ਵਿਚ ਹਿਸੇ ਆਉਂਦੇ ਕੰਮ ਤੋਂ ਵੱਧ ਕੋਈ ਜਿੰਨੀ ਜਿਆਦਾ ਮਿਹਨਤ ਕਰਦਾ ਹੈ, ਆਪਣੀਆਂ ਸੁਖ ਸਹੂਲਤਾਂ ਅਤੇ ਆਨੰਦਦਾਇਕ ਸਹੂਲਤਾਂ ਦਾ ਤਿਆਗ ਕਰਕੇ ਮਾਨਵ ਜਾਤੀ ਦੀ ਭਲੇ ਲਈ ਕੰਮ ਕਰਦਾ ਹੈ, ਉਨਾਂ ਹੀ ਉਹ ਵਿਅਕਤੀ ਵਧੇਰੇ ਮਾਣ ਸਤਿਕਾਰ ਦਾ ਹੱਕਦਾਰ ਹੈ।

ਮਨੁੱਖੀ ਜੀਵਨ ਦਾ ਮਨੋਰਥ ਸਪਸ਼ਟ ਹੋ ਜਾਣ ਤੋਂ ਬਾਦ ਸਮੱਸਿਆ ਵਿਅਕਤੀਗਤ ਮਨੁੱਖੀ ਜੀਵਨ ਜਾਚ ਦੀ ਹੈ। ਕੀ ਕੋਈ ਵਿਅਕਤੀ ਮਨੁੱਖ ਜਾਤੀ ਦੇ ਸਮੂਹਿਕ ਮਨੋਰਥ ਨੂੰ ਧਿਆਨ ਵਿਚ ਰੱਖਕੇ ਮੌਜੂਦਾ ਆਰਥਿਕ ਰਾਜਨੀਤਕ ਪ੍ਰਬੰਧ ਵਿਚ ਆਪਣੀ ਵਿਗਿਆਨਕ ਜੀਵਨ ਜਾਚ ਅਪਨਾ ਸਕਦਾ ਹੈ ? ਇਸ ਸਬੰਧੀ ਬੜੀ ਸਪਸ਼ਟ ਗੱਲ ਹੈ ਕਿ ਜੀਵਨ-ਜਾਚ ਦਾ ਮਸਲਾ ਸਮੂਹਿਕ ਸਭਿਆਚਾਰਕ ਪ੍ਰਬੰਧ ਨਾਲ ਬੱਝਾ ਹੁੰਦਾ ਹੈ ਸੋ ਵਿਅਕਤੀਗਤ ਪੱਧਰ ਤੇ ਜੀਵਨ ਜਾਚ ਅਪਨਾਉਣੀ ਮੁਸ਼ਕਲ ਹੁੰਦੀ ਹੈ। ਪਰ ਇਸਦਾ ਇਹ ਅਰਥ ਵੀ ਨਹੀਂ ਹੈ ਕਿ ਮੌਜੂਦਾ ਆਰਥਕ ਰਾਜਨੀਤਕ ਪ੍ਰਬੰਧ ਵਿਚ ਕੁਝ ਕੀਤਾ ਹੀ ਨਹੀਂ ਜਾ ਸਕਦਾ ਸਗੋਂ ਸਭ ਤੋਂ ਪਹਿਲਾ ਮਸਲਾ ਹੀ ਰਾਜਨੀਤਕ ਤਬਦੀਲੀ ਦਾ ਹੈ। ਪ੍ਰੰਤੂ ਹਰ ਵਿਅਕਤੀ ਨੂੰ ਰਾਜਨੀਤਕ ਤਬਦੀਲੀ ਦੇ ਮੁੱਦੇ ਤੇ ਪਹਿਲ ਦੇਣ ਲਈ ਮਜਬੂਰ ਨਹੀਂ ਕਰ ਸਕਦੇ ਕਿਉਂਕਿ ਹਰ ਵਿਅਕਤੀ ਆਪਣੀ ਆਜਾਦ ਇੱਛਾ ਰਖਦਾ ਹੈ।

ਅੱਜ ਅਸੀ ਇੱਕ ਅਤਿਅੰਤ ਗੁੰਝਲਦਾਰ ਸਮਾਜਕ ਯਥਾਰਥ ਵਿਚ ਰਹਿ ਰਹੇ ਹਾ ਜਿਸ ਵਿਚ ਸਾਧਨਾ ਉਤੇ ਕਾਬਜ ਸ਼੍ਰੇਣੀਆਂ ਸਰੀਰਕ ਬਲ ਅਤੇ ਮਾਨਸਕ ਛਲ ਨਾਲ ਦੂਜੇ ਮਨੁਖਾਂ ਦਾ ਸ਼ੋਸ਼ਣ ਕਰ ਰਹੀਆਂ ਹਨ। ਇਸ ਮਾਨਸਿਕ ਛਲ ਤੋਂ ਵਿਗਿਆਨਕ ਸੋਚ ਹੀ ਬਚਾਅ ਸਕਦੀ ਹੈ। ਇਸ ਪ੍ਰਸੰਗ ਵਿਚ ਮਨੁੱਖ ਜਾਤੀ ਨੇ ਸਮੁੱਚੀ ਜਿੰਦਗੀ ਵਿਚ ਫੈਸਲੇ ਲੈਣੇ ਹਨ। ਇਸ ਪ੍ਰਕਾਰ ਹਰ ਮਨੁੱਖੀ ਸਮੱਸਿਆ ਦਾ ਹੱਲ ਮਨੁੱਖ ਨੂੰ ਕੇਂਦਰ ਵਿਚ ਰੱਖ ਕੇ ਮਨੁੱਖ ਜਾਤੀ ਦੇ ਲੰਮੇ ਸਮੇਂ ਤੱਕ ਹੋਂਦਸ਼ੀਲ ਰਹਿਣ ਅਤੇ ਮਨੁੱਖ ਦੀਆਂ ਮਨੋ ਸਰੀਰਕ ਇਛਾਵਾਂ ਨੂੰ ਪੂਰੀਆਂ ਕਰਨ ਦੇ ਮਨੋਰਥ ਅਧੀਨ ਸੋਧਤ ਰਹਿਣਾ ਚਾਹੀਦਾ ਹੈ।

# ਮਾਨਸਿਕ ਰੋਗਾਂ ਦਾ ਹੋਮਿਓਪੈਥਿਕ ਇਲਾਜ

*ਡਾ. ਅਮਰਜੀਤ ਸਿੰਘ ਮਾਨ*

ਹੋਮਿਓਪੈਥੀ ਸਿਸਟਮ ਦਾ ਪਹਿਲਾਂ ਤੋਂ ਹੀ ਮਾਨਸਿਕ ਉਲਝਣਾਂ ਵਿਚ ਬਹੁਤ ਰੋਲ ਰਿਹਾ ਹੈ ਪਰ ਹੁਣ 10 ਕੁ ਸਾਲਾਂ ਤੋਂ ਤਾਂ ਮਾਨਸਿਕ ਲੱਛਣਾਂ ਦੇ ਅਧਾਰ ਤੇ ਹੀ ਦਵਾਈ ਦੇ ਕੇ ਸਰੀਰਕ ਬਿਮਾਰੀਆਂ ਠੀਕ ਕਰਨ ਵਿੱਚ 100% ਸਫਲਤਾ ਹਾਸਲ ਹੋਈ ਹੈ। ਜਿੰਨ੍ਹੇ ਵੀ ਕੇਸ ਤਰਕਸ਼ੀਲ ਸੁਸਾਇਟੀ ਕੋਲ ਆਉਂਦੇ ਹਨ ਉਨ੍ਹਾਂ ਵਿਚੋਂ ਬਹੁਤੇ ਕਿਸੇ ਨਾ ਕਿਸੇ ਮਾਨਸਿਕ ਰੋਗ ਤੋਂ ਪੀੜਤ ਹੁੰਦੇ ਹਨ, ਪਰ ਉਨ੍ਹਾਂ ਵਿਚਾਰਿਆਂ ਨੂੰ ਕੀ ਪਤਾ ਹੁੰਦਾ ਹੈ ਕਿ ਹਿਸਟੀਰੀਆ ਕੀ ਹੈ, ਸਕੀਜ਼ੋਫਰੇਨੀਆ ਕੀ ਹੈ, ਮੈਨੀਆ ਕੀ ਹੈ, ਖਬਤ ਰੋਗ ਕੀ ਹੈ, ਵੱਧ ਤੋਂ ਵੱਧ ਡਿਪਰੈਸ਼ਨ ਦਾ ਜ਼ਰੂਰ ਨਾਮ ਲੈ ਲੈਂਦੇ ਹਨ । ਮੈਨੀਆਂ ਅਤੇ ਡਿਪਰੈਸ਼ਨ ਬਦਲ-ਬਦਲ ਕੇ ਆਉਣ ਦੀ ਹਾਲਤ ਵਿਚ ਉਹ ਤਾਂ ਵਿਚਾਰੇ ਕਿਸੇ ਪੁੱਛਾਂ ਦੇਣ ਵਾਲੇ ਵੱਲ ਹੀ ਭੱਜ ਉਠਦੇ ਹਨ ਕਿਉਂਕਿ ਸਾਰਾ ਆਲਾ-ਦੁਆਲਾ ਵੀ ਇਹੀ ਸਲਾਹ ਦਿੰਦਾ ਹੈ ਕਿ ਕੱਲ ਤੱਕ ਤਾਂ 16-16 ਘੰਟੇ ਕੰਮ ਕਰਦਾ ਰਹਿੰਦਾ ਸੀ ਹੁਣ ਪਤਾ ਨਹੀਂ ਕੀ ਹੋ ਗਿਆ ਮੰਜੇ ਤੇ ਹੀ ਪਿਆ ਰਹਿੰਦਾ ਹੈ, ਅੰਦਰੋਂ ਹੀ ਨਹੀਂ ਬਾਹਰ ਨਿਕਲਦਾ, ਗੱਲ ਹੀ ਨਹੀਂ ਕਰਦਾ, ਜਰੂਰ ਕੋਈ ਕਸਰ ਹੋਈ ਹੈ। ਇਹ ਨਹੀਂ ਪਤਾ ਕਿ 16-16 ਘੰਟੇ ਕੰਮ ਕਰਨਾ ਵੀ ਗਲਤ ਸਥਿਤੀ 'ਮੈਨੀਆ' ਰੋਗ ਦੀ ਸੀ ਅਤੇ ਹੁਣ ਮੰਜਾਂ ਨਾ ਛੱਡਣਾ 'ਡਿਪਰੈਸ਼ਨ' ਰੋਗ ਹੈ। ਇੱਕ ਬੰਦੇ ਨੇ ਗੱਲ ਸੁਣਾਈ ਕਿ ਬੜੇ ਚਾਅ ਨਾਲ ਅਮਰੀਕਾ ਗਿਆ ਬਈ ਉਥੇ ਜਾ ਕੇ ਕੰਮ ਕਰਕੇ, ਡਾਲਰ ਕਮਾ-ਕਮਾ ਕੇ ਢੇਰ ਲਾ ਦੇਊਂ ਪਰ ਵਿਚਾਰੇ ਨੇ ਅਮਰੀਕਾ ਜਾਣ ਤੋਂ 10 ਦਿਨ ਬਾਅਦ ਹੀ ਮੰਜੇ ਨੂੰ ਫੜ ਲਿਆ, ਬਥੇਰਾ ਜੋਰ ਲਾਇਆ ਕਿ ਉਠ ਖੜੇ, ਹਿੰਮਤ ਕਰੇ ਕਿ ਕੰਮ ਕਰ ਲਏ। ਉਥੇ ਵੀ ਭਾਰਤ 'ਚੋਂ ਗਏ ਪੰਡਤਾਂ-ਪਾਧਿਆਂ ਕੋਲੋਂ ਲੁਟਾ ਹੋਇਆ ਪਰ ਅਖੀਰ ਵਾਪਸ ਆ ਗਿਆ। ਫਿਰ ਸਮਝਾਉਣ ਤੇ ਉਸਨੂੰ ਸਮਝ ਆਇਆ ਕਿ ਉਸਨੂੰ ਮੈਨੀਆ ਤੋਂ ਡਿਪਰੈਸ਼ਨ ਵਿੱਚ ਬਦਲ ਗਿਆ ਰੋਗ ਸੀ।

ਹੋਮਿਓਪੈਥੀ ਦੇ ਮਨ ਦੇ ਲੱਛਣਾਂ ਦੇ ਚੈਪਟਰ ਵਿਚ ਹਰ ਛੋਟੀ-ਛੋਟੀ ਅਬਨਾਰਮਲ ਸੋਚ ਦਰਜ ਹੈ। ਹਰ ਤਰ੍ਹਾਂ ਦੇ ਵਹਿਮ-ਭਰਮ, ਡਰ, ਚਿੰਤਾ, ਉਦਾਸੀ, ਹੱਸਣਾ, ਰੋਣਾ, ਪਿਆਰ, ਨਫਰਤ, ਮਰਨ ਦੀ ਭਾਵਨਾ, ਮਾਰਨ ਦੀ ਭਾਵਨਾ, ਸੈਕਸ ਦੀ ਵੱਧ ਜਾਂ ਘੱਟ ਪ੍ਰਵਿਰਤੀ ਦਰਜ ਹੈ।

ਕੋਈ ਕਹਿੰਦਾ- ਰੱਬ ਨਾਲ ਗੱਲਾਂ ਕਰ ਰਿਹਾ, ਰੱਬ ਸਾਹਮਣੇ ਦਿਸ ਰਿਹਾ, ਮੈਂ ਰੱਬ ਦਾ ਦੂਤ ਹਾਂ, ਖੁਦ ਮੈਂ ਆਪ ਰੱਬ ਹਾਂ, ਮੇਰੀ ਆਤਮਾ ਮੇਰੇ ਵਿਚੋਂ ਨਿਕਲ ਕੇ ਉਪਰ ਜਾਂਦੀ ਹੈ ਅਤੇ ਚੱਕਰ ਕੱਢ ਕੇ ਵਾਪਸ ਸਰੀਰ 'ਚ ਆ ਜਾਂਦੀ ਹੈ, ਮੈਂ ਬੈਠਾ-ਬੈਠਾ ਹੀ ਸਾਰੀ ਦੁਨੀਆਂ ਦੇ ਚੱਕਰ ਲਾ ਆਉਂਦਾ ਹਾਂ ਆਦਿ ਸੋਚਾਂ ਦੀਆਂ ਦਵਾਈਆਂ ਹਨ। ਮਰੀਜ਼ ਠੀਕ ਹੁੰਦੇ ਹਨ ਤਾਂ ਲਗਦਾ ਹੈ ਕਿ ਇਹੋ ਜਿਹੀਆਂ ਸੋਚਾਂ ਕਿਸੇ ਰੱਬ ਨੂੰ ਨਹੀਂ ਦਰਸਾਉਂਦੀਆਂ, ਉਸ ਬੰਦੇ ਵਿੱਚ ਮਹਾਨ ਗੈਬੀ ਸ਼ਕਤੀ ਨੂੰ ਨਹੀਂ ਦਰਸਾਉਂਦੀਆਂ ਸਗੋਂ ਉਸਦੀ ਆਪਣੀ ਹੀ "ਮੈਂਟਲ ਸਟੇਟ" ਹੈ , ਜੋ ਉਸਨੂੰ ਇਉਂ ਲਗਦੀ ਹੈ। ਇਹੋ ਜਿਹੀ ਸੋਚ ਨੂੰ ਦਰਸਾਉਂਦੇ ਲੱਛਣ ਜੋ ਮਨ ਦੇ ਚੈਪਟਰ 'ਚ ਦਰਜ ਹਨ ਇੱਥੇ ਦੇਣੇ ਜਰੂਰੀ ਹਨ, ਭਾਵੇਂ ਅੰਗਰੇਜੀ ਵਿਚ ਦੇਣੇ ਪੈਣੇ ਹਨ ਅਤੇ ਨਾਲ ਹੀ ਦਵਾਈਆਂ ਦੇ ਨਾਮ ਹਨ:-

1 Delusion ; God sees. *Aether*
2 Delusion ; God, that he is in communication with - *Anacardium, Stram, Verat*
3 Delusion ; God he is, then he is devil- *Arecarelium, Stram*
4 Delusion ; Christ thinks himself to be - *Cann.I. Verat.*
5 Delusion ; Angels, seeing - *Aether, cann.I, stram*
6 Delusion ; Body, able to go out of body & walk-around, looking down upon- *Pyrus*
7 Delusion ; Delightful- *Aether, Netro-o*
8 Delusion ; Mystic hallucinations- *Aether*

ਇਸ ਤਰ੍ਹਾਂ ਦੇ ਚੈਪਟਰ ਦੇ 377 ਸਫੇ ਹਨ। ਹੁਣ ਗੱਲ ਕਰੀਏ ਠੀਕ ਹੋਏ ਕੇਸਾਂ ਦੀ:-

1 ਇੱਕ ਕੇਸ ਆਇਆ ਜੋ ਪਹਿਲਾਂ ਕਚਹਿਰੀਆਂ 'ਚ ਕੰਮ ਕਰਦਾ ਸੀ । ਧਾਰਮਿਕ ਖਿਆਲਾਂ ਦਾ ਹੋਣ ਕਰਕੇ ਨੈਣਾਂ ਦੇਵੀ ਦੇ ਦਰਸ਼ਨਾਂ ਲਈ ਸਾਈਕਲ ਤੇ ਗਿਆ। ਉਥੋਂ ਆਉਂਦੇ ਨੂੰ ਵਹਿਮ ਹੋ ਗਿਆ ਕਿ ਮੈਂ ਖੁਦ ਸ਼ੰਕਰ ਭੋਲੇ ਨਾਥ ਹਾਂ। ਮੈਂ ਰੱਬ ਨਾਲ ਗੱਲਾਂ ਕਰਦਾ ਹਾਂ, ਹਰ ਵਕਤ ਹੀ ਪਾਠ ਕਰਦਾ ਰਹਿੰਦਾ ਸੀ। ਉਸਨੇ ਰੋਜ਼ਾਨਾ ਦੇ ਕੱਪੜੇ ਪਾਉਣ ਦੀ ਬਜਾਏ ਸਿਰ ਤੇ ਪਟਕਾ ਬੰਨ ਕੇ ਖੰਭ ਟੰਗ ਲਿਆ, ਲੂੰਗੀ ਬੰਨ ਲਈ, ਇੱਕ ਸੰਖ ਲੈ ਲਿਆ ਜੋ ਹਰ ਰੋਜ਼ ਵਜਾਉਣਾ, ਘਰੇ ਮੰਜੇ ਚੁਕਵਾ ਸਾਰੇ ਪਰਿਵਾਰ ਦਾ ਆਸਣ ਥੱਲੇ ਲਗਵਾ ਦਿੱਤਾ। ਸਾਰੇ ਘਰ ਦੇ ਮੈਂਬਰ ਪੂਰੇ ਤੰਗ ਆ ਗਏ। ਉਨ੍ਹਾਂ ਦਾ ਨਜਦੀਕੀ ਦੋਸਤ ਤਰਕਸ਼ੀਲ ਸੁਸਾਇਟੀ ਦਾਂ ਪੱਕਾ ਮੈਂਬਰ ਹੋਣ ਕਰਕੇ, ਉਹਦੇ ਭਰਾ ਨੂੰ ਲੈ ਕੇ ਮੇਰੇ ਕੋਲ ਆਇਆ। ਉਸਨੂੰ ਹੇਠ ਲਿਖੇ ਲੱਛਣ ਬਣਾ ਕੇ "ਵੀਰੈਟਰਮ ਐਲਬਮ" ਦਵਾਈ ਦਿੱਤੀ:-

1 Del, Christ thinks himself to be.
2 Del, God, that he is in communication with God.
3 Religious, Bible want to read all the time.

ਤੁਸੀਂ ਹੈਰਾਨ ਹੋਵੋਗੇ ਕਿ ਤੀਸਰੇ ਦਿਨ ਉਸਨੇ ਕਿਹਾ ਕਿ ਉਹ ਸ਼ੰਕਰ ਭੋਲੇ ਨਾਥ ਦੇ ਢਿੱਡ ਵਿਚ ਟੱਕਰ ਮਾਰਨੀ ਚਾਹੁੰਦਾ ਹੈ। ਪੰਜਵੇਂ ਦਿਨ ਕੱਪੜੇ ਪਹਿਲਾਂ ਦੀ ਤਰ੍ਹਾਂ ਪਾ ਲਏ, ਘਰੇ ਮੰਜੇ ਡਾਹ ਲਏ, ਸੰਖ ਵਜਾਉਣਾ ਛੱਡ ਦਿੱਤਾ। ਸੱਤਵੇਂ ਦਿਨ ਤੋਂ ਪਹਿਲਾਂ ਦੀ ਤਰ੍ਹਾਂ ਕੰਮ ਕਰਨਾ ਸ਼ੁਰੂ ਕਰ ਦਿੱਤਾ।

2 ਦੂਸਰਾ ਕੇਸ ਸੀ ਕਿ ਉਹ 45 ਸਾਲ ਦੀ ਔਰਤ ਸੀ, 6 ਮਹੀਨੇ ਤੋਂ ਤੰਗ ਸੀ, ਬਦਰੂਪ ਹੋਈ ਪਈ ਸੀ, ਕੋਈ 8-10 ਹਜ਼ਾਰ ਰੁਪਏ ਚੇਲਿਆਂ-ਚਪਟਿਆਂ ਕੋਲ ਖਰਾਬ ਕਰ ਚੁੱਕੇ ਸਨ। ਉਸਨੂੰ ਇਹੀ ਲਗਦਾ ਸੀ ਕਿ ਰਾਤ ਦੋ ਜਣੇ ਆਉਂਦੇ ਹਨ, ਇੱਕ ਜਨਾਨੀ ਅਤੇ ਇੱਕ ਬੰਦਾ। ਉਹ ਜ਼ਨਾਨੀ ਮੇਰੀਆਂ ਬਾਹਾਂ ਫੜਨ ਦੀ ਕੋਸ਼ਿਸ਼ ਕਰਦੀ ਹੈ ਅਤੇ ਬੰਦਾ ਰੇਪ ਕਰਨ ਦੀ ਧਮਕੀ ਦਿੰਦਾ ਹੈ ਤੇ ਕਹਿੰਦੇ ਹਨ ਕਿ ਸਾਡੇ ਨਾਲ ਚੱਲ ਮੇਰਾ ਡਰਦੀ ਦਾ ਕੱਪੜਿਆਂ 'ਚ ਪਿਸ਼ਾਬ ਵੀ ਨਿਕਲ ਜਾਂਦਾ ਹੈ।

ਬਾਕੀ ਸਫਾ 17 'ਤੇ



# ਮੰਗਲ ਗ੍ਰਹਿ ਉਤੇ ਮਨੁੱਖੀ ਬਸਤੀਆਂ ?

*ਡਾ. ਡੀ. ਪੀ. ਸਿੰਘ*

*'ਪ੍ਰਿਥਵੀ ਮਨੁੱਖਤਾ ਦਾ ਪੰਘੂੜਾ ਹੈ। ਪ੍ਰੰਤੂ ਅਸੀਂ ਸਦਾ ਇਸ ਪੰਘੂੜੇ ਵਿੱਚ ਰਹਿ ਨਹੀਂ ਸਕਦੇ।'*

*ਕੇ. ਈ. ਤਸੀਓਲਕੋਵਸਕੀ*

ਵੀਹਵੀਂ ਸਦੀ ਦੇ ਤੀਸਰੇ ਦਹਾਕੇ ਦੌਰਾਨ ਜਦੋਂ ਰਾਕਟਾਂ ਦੇ ਖੋਜੀ ਤਸੀਓਲਕੋਵਸਕੀ ਨੇ ਉਪਰੋਕਤ ਸ਼ਬਦ ਕਹੇ, ਤਦ ਅਜੇ ਪੁਲਾੜੀ ਜੁਗ ਸ਼ੁਰੂ ਨਹੀਂ ਸੀ ਹੋਇਆ। ਤਦ ਅਜੇ ਮਨੁੱਖ ਨੇ ਪ੍ਰਿਥਵੀ ਰੂਪੀ ਪੰਘੂੜੇ ਤੋਂ ਬਾਹਰ ਕਦਮ ਨਹੀਂ ਸਨ ਪੁੱਟੇ। ਪੁਲਾੜੀ ਯਾਤਰਾਵਾਂ ਅਤੇ ਦੂਰ-ਦੁਰੇਡੇ ਦੇ ਗ੍ਰਹਿਆਂ ਉਤੇ ਮਨੁੱਖੀ ਬਸਤੀਆਂ ਦੀ ਸਥਾਪਨਾ ਅਜੇ ਵਿਗਿਆਨ-ਗਲਪ ਰਚਨਾਵਾਂ ਦਾ ਹੀ ਅੰਗ ਸਨ। ਪ੍ਰੰਤੂ ਅਜੋਕੇ ਸਮੇਂ ਦੌਰਾਨ ਗਲਪ-ਰਚਨਾਵਾਂ ਦੀਆਂ ਇਹ ਕਥਾਵਾਂ ਸੱਚ ਦਾ ਰੂਪ ਧਾਰਨ ਕਰਦੀਆਂ ਜਾਪ ਰਹੀਆਂ ਹਨ।

ਮਨੁੱਖ ਨੂੰ ਚੰਨ ਉਤੇ ਪੁੱਜਿਆਂ ਅੱਜ 27 ਵਰ੍ਹੇ ਪੂਰੇ ਹੋ ਚੁੱਕੇ ਹਨ। ਚੰਨ ਸਾਡੀ ਪ੍ਰਿਥਵੀ ਦਾ ਇਕੋ ਇਕ ਕੁਦਰਤੀ ਉਪਗ੍ਰਹਿ ਹੈ। ਪ੍ਰੰਤੂ ਇਸ ਉਤੇ ਜੀਵਨ ਦੇ ਪੈਦਾ ਹੋਣ ਤੇ ਵਿਕਾਸ ਹੋ ਸਕਣ ਦੇ ਕੁਦਰਤੀ ਸਾਧਨ ਉਪਲਬਧ ਨਹੀਂ ਹਨ। ਤਦ ਹੀ ਵਿਗਿਆਨੀਆਂ ਨੇ ਆਪਣਾ ਧਿਆਨ, ਪ੍ਰਿਥਵੀ ਦੇ ਗੁਆਂਢੀ ਗ੍ਰਹਿ ਮੰਗਲ (ਮਾਰਸ) ਵੱਲ ਮੋੜਿਆ ਤੇ ਜਲਦੀ ਹੀ ਪ੍ਰਿਥਵੀ ਤੋਂ ਬਾਹਰ, ਮੰਗਲ ਗ੍ਰਹਿ ਨੂੰ ਮਨੁੱਖੀ ਵਸੇਬੇ ਲਈ ਨਵੇਂ ਘਰ ਵਜੋਂ ਦੇਖਿਆ ਜਾਣ ਲੱਗ ਪਿਆ।

ਅੱਜ ਵਿਗਿਆਨੀ, ਇੱਕੀਵੀਂ ਸਦੀ ਦੇ ਪਹਿਲੇ ਜਾਂ ਦੂਸਰੇ ਦਹਾਕੇ ਦੌਰਾਨ, ਮੰਗਲ ਗ੍ਰਹਿ ਉਤੇ ਮਨੁੱਖੀ ਬਸਤੀ ਕਾਇਮ ਕਰਨ ਦੇ ਕਾਰਜਾਂ ਦੀ ਵਿਉਂਤਬੰਦੀ ਵਿਚ ਜੁੱਟੇ ਹੋਏ ਹਨ। ਇਸ ਯੋਜਨਾ ਅਨੁਸਾਰ, ਮੰਗਲ ਗ੍ਰਹਿ ਦੇ ਵਾਯੂਮੰਡਲ ਨੂੰ ਮਨੁੱਖੀ ਰਹਿਣ ਸਹਿਣ ਦੇ ਅਨੁਕੂਲ ਬਣਾਉਣ ਦੇ ਕਾਰਜ ਸੋਚੇ ਤੇ ਵਿਓਂਤੇ ਜਾ ਰਹੇ ਹਨ। ਇਸ ਗ੍ਰਹਿ ਦੀ ਬੰਜਰ ਭੂਮੀ ਨੂੰ ਬਨਾਸਪਤੀ ਤੇ ਜੀਵਨ ਭਰਪੂਰ ਬਣਾਉਣ ਲਈ ਉਚਿਤ ਕਾਰਜ ਵਿਧੀਆਂ ਦਾ ਵਿਕਾਸ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਸੂਰਜ ਮੰਡਲ ਦੇ ਇਸ ਜੀਵਨ ਰਹਿਤ ਗ੍ਰਹਿ ਨੂੰ ਜੀਵਨ ਭਰਪੂਰ ਕਰਨ ਲਈ, ਮਾਹਿਰ ਅਜੋਕੇ ਸਮੇਂ ਦੀਆਂ ਵਿਗਿਆਨ ਅਤੇ ਤਕਨੀਕੀ ਖੇਤਰ ਦੀਆਂ ਪ੍ਰਾਪਤੀਆਂ ਤੋਂ ਬਹੁਤ ਹੀ ਆਸਵੰਦ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਨੁੱਖ ਨੇ ਪੁਲਾੜ ਵਿਚ ਆਪਣੇ ਵਸੇਬੇ ਲਈ ਮੰਗਲ ਗ੍ਰਹਿ ਨੂੰ ਹੀ ਕਿਉਂ ਚੁਣਿਆ ਹੈ ? ਇਸ ਸਵਾਲ ਦਾ ਉਤਰ ਬਹੁਤ ਸਧਾਰਨ ਹੀ ਹੈ। ਮੰਗਲ ਗ੍ਰਹਿ ਉਤੇ ਕਾਰਬਨ ਡਾਇਕਸਾਈਡ ਗੈਸ ਅਤੇ ਪਾਣੀ ਦੀ ਵੱਡੀ ਮਾਤਰਾ ਮੌਜੂਦ ਹੈ। ਇਥੇ ਜੀਵਨ ਦੇ ਪੈਦਾ ਹੋਣ ਅਤੇ ਪੱਲਰਣ ਲਈ ਲੋੜੀਂਦੇ ਹੋਰ ਰਸਾਇਣੀ ਤੱਤ ਵੀ ਕਾਫੀ ਮਿਕਦਾਰ ਵਿਚ ਉਪਲਬਧ ਹਨ।

**ਮੰਗਲ ਗ੍ਰਹਿ ਇਕ ਜਾਣ-ਪਛਾਣ**

ਮੰਗਲ ਗ੍ਰਹਿ ਸੂਰਜ ਤੋਂ ਲਗਪਗ 228 ਲੱਖ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸੂਰਜ ਵਲੋਂ ਸੂਰਜ ਮੰਡਲ ਵਿਚ ਇਸ ਗ੍ਰਹਿ ਦਾ ਚੌਥਾ ਸਥਾਨ ਹੈ। ਮੰਗਲ ਗ੍ਰਹਿ ਦਾ ਰੰਗ ਲਾਲ ਹੈ। ਮੰਗਲ ਗ੍ਰਹਿ ਉਪਰ ਦਿਨ ਦਾ ਅਰਸਾ ਲਗਪਗ 24 ਘੰਟੇ 37 ਮਿੰਟ ਦਾ ਹੁੰਦਾ ਹੈ। ਇਸ ਗ੍ਰਹਿ ਦਾ ਆਕਾਰ ਪ੍ਰਿਥਵੀ ਨਾਲੋਂ ਲਗਭੱਗ ਅੱਧਾ ਹੈ। ਇਸ ਗ੍ਰਹਿ ਉਤੇ ਸਾਲ ਵਿੱਚ 687 ਦਿਨ ਹੁੰਦੇ ਹਨ। ਮੰਗਲ ਗ੍ਰਹਿ ਬਹੁਤ ਹੀ ਠੰਡਾ ਗ੍ਰਹਿ ਹੈ। ਗਰਮੀਆਂ ਦੇ ਮੌਸਮ ਵਿਚ ਵੀ ਮੰਗਲ ਦੀ ਸਤਹ ਉਤੇ ਤਾਪਮਾਨ 62 ਦਰਜਾ ਸੈਲਸੀਅਸ ਦੇ ਲਗਭਗ ਰਹਿੰਦਾ ਹੈ। ਮੰਗਲ ਗ੍ਰਹਿ ਦੇ ਵਾਯੂਮੰਡਲ ਦਾ ਦਬਾਉ, ਪ੍ਰਿਥਵੀ ਦੇ ਵਾਯੂਮੰਡਲ ਦੇ ਦਬਾਉ ਦਾ ਲਗਪਗ ਇਕ ਹਜਾਰਵਾਂ ਹਿੱਸਾ ਹੀ ਹੈ। ਜੇ ਕੋਈ ਵੀ ਜੀਵ, ਮੰਗਲ ਗ੍ਰਹਿ ਦੀ ਸਤਹ ਉਤੇ ਬਿਨ੍ਹਾਂ ਸੁਰੱਖਿਆ ਢਾਲ ਦੇ ਉਤਾਰ ਦਿੱਤਾ ਜਾਵੇ ਤਾਂ ਉਹ ਤੁਰੰਤ ਹੀ ਜੰਮ ਜਾਵੇਗਾ। ਤੇ ਫਿਰ ਉਸ ਦਾ ਜਲਦੀ ਹੀ ਆਕਸੀਕਰਣ ਹੋ ਕੇ ਉਹ ਮਿੱਟੀ ਬਣ ਜਾਵੇਗਾ। ਇਨ੍ਹਾਂ ਦੁੱਭਰ ਹਾਲਤਾਂ ਦੇ ਬਾਵਜੂਦ, ਪੂਰੇ ਸੂਰਜ ਮੰਡਲ ਵਿਚ ਮੰਗਲ ਹੀ, ਪ੍ਰਿਥਵੀ ਤੋਂ ਇਲਾਵਾ ਅਜਿਹਾ ਗ੍ਰਹਿ ਹੈ ਜਿਸ ਉਪਰ ਜੀਵਨ ਦੀ ਉਤਪਤੀ ਤੇ ਵਿਕਾਸ ਦੀ ਸੰਭਾਵਨਾ ਸਭ ਤੋਂ ਵਧੇਰੇ ਹੈ।

**ਖੋਜ :** ਪ੍ਰਾਚੀਨ ਕਾਲ ਤੋਂ ਹੀ ਮੰਗਲ ਗ੍ਰਹਿ ਮਨੁੱਖੀ ਸੋਚ ਦਾ ਕੇਂਦਰ ਰਿਹਾ ਹੈ। ਪੁਲਾੜੀ ਯੁੱਗ ਦੇ ਸ਼ੁਰੂ ਤੋਂ ਮਨੁੱਖ ਨੇ ਇਸ ਗ੍ਰਹਿ ਵੱਲ ਵਧੇਰੇ ਧਿਆਨ ਦਿੱਤਾ ਹੈ। ਗਲੈਲੀਓ, ਜੋ ਕਿ ਇਕ ਇਤਾਲਵੀ ਭੌਤਿਕ ਵਿਗਿਆਨੀ ਸੀ, ਨੇ ਦੂਰਬੀਨ ਦੀ ਵਰਤੋਂ ਕਰਦੇ ਹੋਏ, ਇਸ ਗ੍ਰਹਿ ਦੇ ਦੋ ਚੰਨ ਲੱਭ ਲਏ ਸਨ। ਸੰਨ 1877 ਵਿਚ, ਇਤਾਲਵੀ ਤਾਰਾ ਵਿਗਿਆਨੀ ਸਚਿਆਪਰੇਲੀ ਨੇ ਮੰਗਲ ਗ੍ਰਹਿ ਦੀ ਸਤਹ ਉਤੇ ਸਿੱਧੀਆਂ ਰੇਖਾਵਾਂ ਦੀ ਹੋਂਦ ਦਾ ਪਤਾ ਲਗਾਇਆ। ਇਹ ਸਿੱਧੀਆਂ ਰੇਖਾਵਾਂ, ਮੰਗਲ ਗ੍ਰਹਿ ਦੀ ਸਤਹ ਉਤੇ ਹਜ਼ਾਰਾਂ ਮੀਲਾਂ ਦੀ ਦੂਰੀ ਤਕ ਫੈਲੀਆਂ ਦਿਖਾਈ ਦਿੰਦੀਆਂ ਹਨ। ਉਸ ਨੇ ਇਨ੍ਹਾਂ ਰੇਖਾਵਾਂ ਨੂੰ 'ਕੈਨਾਲ' ਭਾਵ ਨਹਿਰਾ ਦਾ ਨਾਮ ਦਿੱਤਾ ਹੈ। ਤਦ ਤੋਂ ਹੀ ਇਹ ਧਾਰਣਾ ਪ੍ਰਚੱਲਤ ਹੋ ਗਈ ਕਿ ਮੰਗਲ ਗ੍ਰਹਿ ਉਤੇ ਸੂਝਵਾਨ ਜੀਵ ਵਸਦੇ ਹਨ। ਸਮੇਂ ਨਾਲ ਹੀ ਹਰੇ ਰੰਗ ਵਾਲੇ ਮੰਗਲ ਵਾਸੀ, ਵਿਗਿਆਨ ਗਲਪ ਕਹਾਣੀਆਂ ਦੇ ਕਲਪਿਤ ਪਾਤਰ ਬਣ ਗਏ। ਜਦੋਂ ਪੁਲਾੜੀ ਵਾਹਣਾਂ ਨੇ ਮੰਗਲ ਗ੍ਰਹਿ ਦੀ ਜਾਣਕਾਰੀ ਮਨੁੱਖ ਤਕ ਲਿਆ ਪਹੁੰਚਾਈ, ਤਦ ਹੀ ਇਹ ਕਲਪਿਤ ਅੰਦਾਜ਼ੇ ਖਤਮ ਹੋਏ।

ਸੰਨ 1960 ਵਿੱਚ ਸੋਵੀਅਤ ਯੂਨੀਅਨ ਨੇ ਮੰਗਲ ਗ੍ਰਹਿ ਵੱਲ ਪਹਿਲਾ ਪੁਲਾੜੀ ਵਾਹਨ 'ਮਾਰਸ-1' ਭੇਜਿਆ। ਹੁਣ ਤਕ ਰੂਸ ਤੇ ਅਮਰੀਕਾ, ਮੰਗਲ ਗ੍ਰਹਿ ਵੱਲ ਲਗਪਗ 17 ਪੁਲਾੜੀ ਵਾਹਨ ਭੇਜ ਚੁੱਕੇ ਹਨ।

ਅਮਰੀਕਾ ਦੇ ਮੈਰੀਨਰ ਪੁਲਾੜੀ ਵਾਹਨ ਨੇ ਮੰਗਲ ਗ੍ਰਹਿ ਦੀ ਸਤਹ ਦੇ ਚਿੱਤਰ ਸਭ ਤੋਂ ਪਹਿਲਾਂ ਪ੍ਰਿਥਵੀ ਵੱਲ ਭੇਜੇ। ਪ੍ਰੰਤੂ ਹੁਣ ਤੱਕ ਸਭ ਤੋਂ ਵਧੇਰੇ ਸਫਲ ਪੁਲਾੜੀ ਮਿਸ਼ਨ 'ਵਾਇਕਿੰਗ ਪਰੋਬ' ਹੀ ਰਹੇ ਹਨ। ਸੰਨ 1976 ਵਿਚ ਦੋ ਵਾਇਕਿੰਗ ਯੰਤਰ ਮੰਗਲ ਗ੍ਰਹਿ ਦੀ ਸਤਰ ਉੱਤੇ ਉਤਰਣ ਵਿਚ ਸਫਲ ਰਹੇ। ਇਨ੍ਹਾਂ ਯੰਤਰਾਂ ਨੇ ਮੰਗਲ ਗ੍ਰਹਿ ਦੇ ਵਾਯੂ ਮੰਡਲ, ਰਸਾਇਣੀ ਬਣਤਰ ਤੇ ਭੂਗੋਲਿਕ ਰਚਨਾ ਬਾਰੇ ਬਹੁਤ ਹੀ ਮਹੱਤਵ ਪੂਰਨ ਜਾਣਕਾਰੀ ਸਾਨੂੰ ਉਪਲੱਬਧ ਕਰਾਈ ਹੈ।

ਬੇਸ਼ਕ ਵਾਇਕਿੰਗ ਮਿਸ਼ਨਾਂ ਤੋਂ ਮੰਗਲ ਗ੍ਰਹਿ ਉਤੇ ਜੀਵਨ ਦੀ ਹੋਂਦ ਦਾ ਪ੍ਰੱਤਖ ਸਬੂਤ ਪ੍ਰਾਪਤ ਨਹੀਂ ਹੋ ਸਕਿਆ ਪ੍ਰੰਤੂ ਇਨ੍ਹਾਂ ਮਿਸ਼ਨਾਂ ਤੋਂ ਮੰਗਲ ਗ੍ਰਹਿ ਬਾਰੇ ਪ੍ਰਾਪਤ ਜਾਣਕਾਰੀ ਤੋਂ ਇਹ ਸਪਸ਼ਟ ਹੋ ਚੁੱਕਾ ਹੈ ਕਿ ਪ੍ਰਾਚੀਨ ਕਾਲ ਵਿਚ ਮੰਗਲ ਗ੍ਰਹਿ ਉਤੇ ਜੀਵਨ ਦਾ ਕੋਈ ਨਾ ਕੋਈ ਰੂਪ ਮੌਜੂਦ ਰਿਹਾ ਹੈ ਤੇ ਸੰਭਵ ਹੈ ਕਿ ਭਵਿੱਖ ਵਿਚ ਵੀ ਮਨੁੱਖ ਇਸ ਗ੍ਰਹਿ ਨੂੰ ਮਨੁੱਖੀ ਵਸੇਬੇ ਯੋਗ ਬਣਾ ਲਵੇ।

ਪਿਛੇ ਜਿਹੇ ਅਮਰੀਕਾ ਨੇ ਇਸ ਗ੍ਰਹਿ ਵੱਲ ਇਕ ਵਿਸ਼ੇਸ ਪੁਲਾੜੀ ਵਾਹਣ 'ਮਾਰਸ ਅਬਜ਼ਰਵਰ' ਭੇਜਿਆ ਸੀ। ਇਸ ਪੁਲਾੜੀ ਮਿਸ਼ਨ ਤੋਂ ਮੰਗਲ ਗ੍ਰਹਿ ਬਾਰੇ ਜਾਣਕਾਰੀ ਪ੍ਰਾਪਤੀ ਦੀਆਂ ਵੱਡੀਆਂ ਆਸਾਂ ਸਨ । ਪ੍ਰੰਤੂ 9 ਮਹੀਨੇ ਦੀ ਯਾਤਰਾ ਪਿੱਛੋਂ ਤੇ 78 ਕਰੋੜ ਕਿਲੋਮੀਟਰ ਦੀ ਦੂਰੀ

ਪਾਰ ਕਰਨ ਪਿੱਛੋਂ ਇਹ ਪੁਲਾੜੀ ਵਾਹਣ ਅਚਾਨਕ ਅਲੋਪ ਹੋ ਗਿਆ। ਇਸ ਵਾਹਣ ਨਾਲ ਸਾਰੇ ਰੇਡੀਓ ਸੰਚਾਰ ਸਬੰਧ ਤੁਰੰਤ ਹੀ ਖਤਮ ਹੋ ਗਏ। ਨਤੀਜੇ ਵਜੋਂ ਮਾਰਸ ਪ੍ਰਾਜੈਕਟ ਨੂੰ ਵੱਡਾ ਧੱਕਾ ਲੱਗਾ ਅਤੇ ਅਮਰੀਕੀ ਸੰਸਥਾ ਨਾਸਾ ਨੂੰ ਵੱਡੇ ਵਿੱਤੀ ਸੰਕਟ ਦਾ ਸਾਹਮਣਾ ਕਰਨਾ ਪਿਆ।

ਅੱਜ ਵਿਗਿਆਨੀ ਮੰਗਲ ਗ੍ਰਹਿ ਨਾਲ ਸਬੰਧਿਤ ਖੋਜ ਕਾਰਜਾਂ ਲਈ ਅੰਤਰ ਰਾਸ਼ਟਰੀ ਮਿਲਵਰਤਣ ਅਤੇ ਗੈਰ ਸਰਕਾਰੀ ਵਿਗਿਆਨਕ ਸੰਸਥਾਵਾਂ ਤੋਂ ਸ਼ਹਿਯੋਗ ਪ੍ਰਾਪਤੀ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ। ਯੂਰਪੀ ਤੇ ਰੂਸੀ ਪੁਲਾੜੀ ਸੰਸਥਾਵਾਂ ਤੇ ਜਾਪਾਨ ਸਰਕਾਰ ਤੋਂ ਵੀ ਵਿੱਤੀ ਤੇ ਤਕਨੀਕੀ ਸਹਾਇਤਾ ਪ੍ਰਾਪਤੀ ਲਈ ਯਤਨ ਕੀਤੇ ਜਾ ਰਹੇ ਹਨ।

**ਮੰਗਲ ਗ੍ਰਹਿ ਉਤੇ ਜੀਵਨ**

ਬੇਸ਼ਕ ਅੱਜ ਅਸੀਂ ਮੰਗਲ ਗ੍ਰਹਿ ਉਤੇ ਮੌਜੂਦ ਦੁੱਭਰ ਵਾਤਾਵਰਣੀ ਹਾਲਤਾਂ ਵਿਚ ਜੀਵਨ ਦੇ ਜਨਮ ਤੇ ਵਿਕਾਸ ਬਾਰੇ ਸੋਚਣ ਵਿਚ ਮੁਸ਼ਕਿਲ ਮਹਿਸੂਸ ਕਰ ਸਕਦੇ ਹਾਂ। ਪ੍ਰੰਤੂ ਮੰਗਲ ਗ੍ਰਹਿ ਉਤੇ ਹਾਲਾਤ ਹਮੇਸ਼ਾਂ ਹੀ ਅਜਿਹੇ ਨਹੀਂ ਸਨ।

ਵਾਇਕਿੰਗ ਮਿਸ਼ਨਾਂ ਨੇ ਮੰਗਲ ਗ੍ਰਹਿ ਦੇ ਜੋ ਫੋਟੋ ਸਾਨੂੰ ਭੇਜੇ ਹਨ ਉਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਪੁਰਾਣੇ ਸਮੇਂ ਵਿਚ ਮੰਗਲ ਗ੍ਰਹਿ ਦੀ ਧਰਤੀ ਝੀਲਾਂ, ਦਰਿਆਵਾਂ ਤੇ ਸਮੁੰਦਰਾਂ ਨਾਲ ਭਰਪੂਰ ਸੀ। ਮਾਹਿਰਾਂ ਦਾ ਖਿਆਲ ਹੈ ਕਿ ਪ੍ਰਿਥਵੀ ਤੇ ਮੰਗਲ ਗ੍ਰਹਿ ਦੇ ਜਨਮ ਸਮੇਂ ਦੇ ਹਾਲਾਤ ਲਗਭਗ ਇਕੋ ਜਿਹੇ ਹੀ ਸਨ। ਫਰਕ ਸਿਰਫ ਇੰਨਾ ਹੀ ਸੀ ਕਿ ਪ੍ਰਿਥਵੀ ਮੰਗਲ ਗ੍ਰਹਿ ਤੋਂ ਕਾਫੀ ਵੱਡੇ ਆਕਾਰ ਵਾਲੀ ਸੀ।

ਪ੍ਰਿਥਵੀ ਤੇ ਮੰਗਲ ਗ੍ਰਹਿ ਦੇ ਜਨਮ ਪਿੱਛੋਂ ਪਹਿਲੇ ਲਗਭੱਗ ਇਕ ਅਰਬ ਸਾਲ, ਇਨ੍ਹਾਂ ਗ੍ਰਹਿਆਂ ਉਤੇ ਭਿਆਨਕ ਤੂਫਾਨ ਝੁਲਦੇ ਰਹੇ, ਸਤਹਾਂ ਉਤੇ ਐਸਟਰਾਈਡ ਤੇ ਪੂਛਲ ਵਾਲੇ ਤਾਰੇ ਲਗਭਗ ਗਿਰਦੇ ਰਹੇ, ਜਵਾਲਾਮੁਖੀ ਫਟਦੇ ਰਹੇ। ਨਤੀਜੇ ਵਜੋਂ ਇਨ੍ਹਾਂ ਗ੍ਰਹਿਆਂ ਦੇ ਵਾਯੂ ਮੰਡਲ ਵਿਚ ਕਾਰਬਨ-ਡਾਇਆਕਸਾਈਡ, ਨਾਈਟਰੋਜਨ, ਪਾਣੀ ਦੇ ਵਾਸ਼ਪ ਤੇ ਹੋਰ ਗੈਸਾਂ ਦੀ ਵੱਡੀ ਮਾਤਰਾ ਜਮ੍ਹਾਂ ਹੋ ਗਈ। ਫਲਸਰੂਪ ਇਨ੍ਹਾਂ ਗ੍ਰਹਿਆਂ ਗਿਰਦ ਘਣੇ ਬੱਦਲਾਂ ਦੀ ਮੋਟੀ ਪਰਤ ਪੈਦਾ ਹੋ ਗਈ ਅਤੇ ਲਗਾਤਾਰ ਮੀਂਹ ਪੈਂਦਾ ਰਿਹਾ। ਇਨ੍ਹਾਂ ਗ੍ਰਹਿਆਂ ਦੀ ਸਤਹ ਪਾਣੀ ਨਾਲ ਲੱਥਪੱਥ ਹੋ ਗਈ। ਤੇ ਇਨ੍ਹਾਂ ਗ੍ਰਹਿਆਂ ਦੇ ਪ੍ਰਾਚੀਨ ਸਮੁੰਦਰਾਂ ਵਿਚ ਕਾਰਬਨ, ਨਾਈਟਰੋਜਨ, ਆਕਸੀਜਨ, ਫਾਸਫੋਰਸ ਅਤੇ ਹੋਰ ਰਸਾਇਣੀ ਪਦਾਰਥਾਂ ਦੀ ਮੌਜੂਦਗੀ ਨੇ ਜੀਵਨ ਨੂੰ ਪੈਦਾ ਕੀਤਾ। ਇੱਕ ਬਹੁਤ ਹੀ ਗਰਮ ਪ੍ਰਾਚੀਨ ਦ੍ਰਵ ਵਿਚ, ਲਗਪਗ ਚਾਰ ਅਰਬ ਸਾਲ ਪਹਿਲਾਂ ਬਹੁਤ ਹੀ ਸੂਖਮ ਜੀਵਾਣੂਆਂ ਦੇ ਰੂਪ ਵਿਚ ਜੀਵਨ ਪੈਦਾ ਹੋਇਆ। ਪ੍ਰਿਥਵੀ ਤੇ ਮੰਗਲ ਗ੍ਰਹਿ ਉਤੇ ਜੀਵਨ ਦੇ ਵਿਕਾਸ ਦੇ ਮੁੱਢਲੇ ਪੜਾਅ ਲਗਪਗ ਇਕੋ ਜਿਹੇ ਹੀ ਸਨ।

ਪ੍ਰਿਥਵੀ ਗ੍ਰਹਿ ਉਤੇ ਜੀਵਨ ਦੇ ਲਗਾਤਾਰ ਵਿਕਾਸ ਦੇ ਬਣੇ ਰਹਿਣ ਨਾਲ ਵਧੇਰੇ ਵੱਡ ਆਕਾਰੀ ਜੀਵ ਤੇ ਪੌਦੇ ਪੈਦਾ ਹੋ ਗਏ। ਪ੍ਰੰਤੂ ਮੰਗਲ ਗ੍ਰਹਿ ਉਤੇ ਕਈ ਪ੍ਰਤਿਕੂਲ ਅਚਨਚੇਤ ਘਟਨਾਵਾਂ ਕਾਰਨ ਜੀਵਨ ਦਾ ਵਿਕਾਸ ਕਾਇਮ ਨਾ ਰਹਿ ਸਕਿਆ ਤੇ ਇਹ ਗ੍ਰਹਿ ਜੀਵਨ ਹੋਂਦ ਤੋਂ ਵਿਹੀਣ ਹੋ ਗਿਆ।

ਮੰਗਲ ਗ੍ਰਹਿ ਦੇ ਛੋਟੇ ਆਕਾਰ ਤੇ ਕਮਜੋਰ ਗੁਰੂਤਵੀ ਸ਼ਕਤੀ, ਆਪਣੇ ਵਾਯੂਮੰਡਲ ਦੀ ਘਣਤਾ ਨੂੰ ਕਾਇਮ ਰੱਖਣ ਵਿਚ ਅਸਮਰੱਥ ਰਹੀ। ਬਹੁਤੇਰੀਆਂ ਗੈਸਾਂ ਪੁਲਾੜ ਵਿਚ ਖਿੰਡਰ ਪੁੰਡਰ ਗਈਆਂ। ਵਿਰਲਤਾਪੂਰਣ ਵਾਯੂਮੰਡਲ ਨੇ ਮੰਗਲ ਗ੍ਰਹਿ ਦਾ ਤਾਪਮਾਨ ਘਟਾ ਦਿੱਤਾ ਅਤੇ ਮੰਗਲ ਗ੍ਰਹਿ ਇਕ ਠੰਢੇ ਯਖ ਤੇ ਬੇਜਾਨ ਗ੍ਰਹਿ ਵਿਚ ਬਦਲ ਗਿਆ। ਅੱਜ ਇਸ ਗ੍ਰਹਿ ਦੇ ਪਾਣੀ ਤੇ ਕਾਰਬਨ-ਡਾਇਆਕਸਾਈਡ ਦੀ ਮਾਤਰਾ ਦਾ ਮੁੱਖ ਹਿੱਸਾ ਇਸ ਗ੍ਰਹਿ ਦੀਆਂ ਧਰੁੱਵੀ ਬਰਫਾਨੀ ਟੋਪੀਆਂ ਤੇ ਭੂਮੀ ਪਰਤਾਂ ਵਿਖੇ ਸੁੰਗੜਿਆ ਪਿਆ ਹੈ। ਨਾਸਾ ਸੰਸਥਾ ਦੇ ਮਾਰਸ ਪ੍ਰਾਜੈਕਟ ਦੇ ਮੁੱਖੀ ਕ੍ਰਿਸਟੋਫਰ ਮੇਕੇਇ ਦਾ ਕਥਨ ਹੈ ਕਿ ਮੰਗਲ ਗ੍ਰਹਿ ਉਤੇ ਜੀਵਨ ਦੇ ਸਬੂਤ ਵਜੋਂ ਇਸ ਗ੍ਰਹਿ ਦੀ ਸਤਹ ਉੱਤੇ ਮੌਜੂਦ ਸੁੱਕੀਆਂ ਨਹਿਰਾਂ ਦੀਆਂ ਤਹਿਆਂ ਅੰਦਰ ਬੈਕਟੀਰੀਆ ਤੇ ਐਲਗੀ ਦੇ ਫਾਸਿਲ ਮੌਜੂਦ ਹੋਣੇ ਜਰੂਰੀ ਹਨ।

ਅਜਿਹਾ ਸੰਭਵ ਹੈ ਕਿ ਜਦ ਮਨੁੱਖ ਮੰਗਲ ਗ੍ਰਹਿ ਉੱਤੇ ਪੁੱਜੇਗਾ ਤਾਂ ਇਸ ਦੀ ਠੰਢੀ ਯਖ ਭੂਮੀ ਹੇਠ ਬੈਕਟੀਰੀਆ ਦੀ ਮੌਜੂਦਗੀ ਬਾਰੇ ਜਾਣ ਲਵੇਗਾ।

**ਨਵੇਂ ਕਾਰਜ**

ਮੰਗਲ ਗ੍ਰਹਿ ਨੂੰ ਮਨੁੱਖੀ ਵਸੇਬੇ ਦੇ ਯੋਗ ਬਣਾਉਣ ਲਈ ਪਹਿਲਾ ਕੰਮ ਤਾਂ ਇਹ ਹੈ ਕਿ ਇਸ ਗ੍ਰਹਿ ਦੇ ਵਾਯੂ ਮੰਡਲ ਨੂੰ ਸੰਘਣਾ ਕੀਤਾ ਜਾਵੇ। ਹਾਲੋਨ ਨਾਮੀ ਗਰੀਨ ਹਾਊਸ ਗੈਸ ਦੀ ਮਦਦ ਨਾਲ ਸੂਰਜ ਦੀ ਊਰਜਾ ਨੂੰ ਕਾਰਬਨ ਡਾਇਅਕਸਾਈਡ ਨਾਲੋਂ 10000 ਗੁਣਾ ਵਧੇਰੇ ਮਾਤਰਾ ਵਿਚ ਸਹਿਜੇ ਹੀ ਇਕੱਠਾ ਕੀਤਾ ਜਾ ਸਕਦਾ ਹੈ। ਅਜਿਹੀਆਂ ਚਾਰ ਕਿਸਮ ਦੀਆਂ ਗੈਸਾਂ ਮੰਗਲ ਗ੍ਰਹਿ ਉਤੇ ਮੌਜੂਦ ਰਸਾਇਣਾਂ ਤੋਂ ਸਹਿਜੇ ਹੀ ਵੱਡੀ ਤਦਾਦ ਵਿਚ ਪੈਦਾ ਕੀਤੀਆਂ ਜਾ ਸਕਦੀਆਂ ਹਨ।

ਪੁਲਾੜ ਯਾਤਰੀ ਮੰਗਲ ਗ੍ਰਹਿ ਉਤੇ ਪਹੁੰਚ ਕੇ ਇਨ੍ਹਾਂ ਗੈਸਾਂ ਦੇ ਉਤਪਾਦਨ ਲਈ ਫੈਕਟਰੀਆਂ ਲਗਾਉਣਗੇ। ਮੰਗਲ ਗ੍ਰਹਿ ਦੇ ਚੰਨਾਂ ਫੋਬੋਸ ਤੇ ਡੇਮੀਓ ਤੋਂ ਪ੍ਰਾਪਤ ਕੀਤੀ ਕਾਲੀ ਮਿੱਟੀ, ਮੰਗਲ ਦੀ ਸਤਹ ਉੱਤੇ ਛਿੜਕੀ ਜਾਵੇਗੀ ਜਿਸ ਨਾਲ ਇਹ ਗ੍ਰਹਿ ਸੂਰਜ ਦੀ ਵਧੇਰੇ ਸ਼ਕਤੀ ਸੋਖ ਸਕੇਗਾ।

ਅਜਿਹਾ ਅੰਦਾਜਾ ਹੈ ਕਿ ਲਗਭਗ 100 ਸਾਲਾਂ ਦੇ ਅਰਸੇ ਦੌਰਾਨ, ਮੰਗਲ ਗ੍ਰਹਿ ਦਾ ਵਾਯੂਮੰਡਲ ਕਾਫੀ ਸੰਘਣਾ ਹੋ ਜਾਵੇਗਾ ਤੇ ਤਦ ਇਸ ਦਾ ਤਾਪਮਾਨ ਵੱਧਣ ਲੱਗੇਗਾ। ਤਦ ਹੀ ਇਸ ਦੀ ਸਤਹ ਉਤੇ ਮੌਜੂਦ ਗਲੇਸ਼ੀਅਰ ਪਿਘਲਣ ਲਗੱਣਗੇ ਤੇ ਠੰਢੀ ਯਖ ਭੂਮੀ ਹੌਲੀ ਹੌਲੀ ਨਿੱਘੀ ਹੋਣ ਲੱਗੇਗੀ।

ਫਿਰ ਪ੍ਰਿਥਵੀ ਦੇ ਐਂਟਰਕਟਿਕਾ ਖੇਤਰ ਤੋਂ ਪ੍ਰਾਪਤ ਕੀਤੀ ਐਲਗੀ ਮੰਗਲ ਗ੍ਰਹਿ ਦੀ ਸਤਹ ਉਤੇ ਬੀਜੀ ਜਾਵੇਗੀ ਅਤੇ ਹੌਲੀ ਹੌਲੀ ਵਿਭਿੰਨ ਕਿਸਮਾਂ ਦਾ ਜੀਵਨ ਮੰਗਲ ਉਤੇ ਪਲੱਰਣ ਲੱਗ ਜਾਵੇਗਾ।

ਬਾਈਵੀਂ ਸਦੀ ਦੇ ਅੰਤ ਤਕ ਮੰਗਲ ਗ੍ਰਹਿ ਉਤੇ ਮਨੁੱਖੀ ਬਸਤੀ ਸਥਾਪਿਤ ਕਰ ਸਕਣਾ ਸੰਭਵ ਹੋ ਜਾਵੇਗਾ। ਤਦ ਤਕ ਵਿਸ਼ੇਸ ਪੁਲਾੜੀ ਸਟੇਸ਼ਨ ਤੇ ਖਾਸ ਮਨੁੱਖੀ ਰਿਹਾਇਸ਼ਗਾਹਾਂ ਮੰਗਲ ਗ੍ਰਹਿ ਉਤੇ ਨਿਯੰਤ੍ਰਿਤ ਹਾਲਤਾਂ ਹੇਠ ਮਨੁੱਖੀ ਵਸੇਬੇ ਲਈ ਵਰਤੀਆਂ ਜਾਦੀਆਂ ਰਹਿਣਗੀਆਂ।

ਸਪਸਟ ਹੈ ਕਿ ਮੰਗਲ ਗ੍ਰਹਿ ਉਤੇ ਇਹ ਸਭ ਕੁਝ ਵਾਪਰਣ ਤੋਂ ਪਹਿਲਾਂ ਮਨੁੱਖਤਾ ਨੂੰ ਅਨੇਕਾਂ ਮੁਸ਼ਕਲਾਂ ਦਾ ਹੱਲ ਲੱਭਣਾ ਪਵੇਗਾ। ਇਹ ਸਮੱਸਿਆਵਾਂ ਹਨ - ਜਦ ਪ੍ਰਿਥਵੀ ਉਤੇ ਹੀ ਜੀਵਨ ਦੇ ਵਿਕਾਸ ਲਈ ਲੋੜੀਂਦੀਆਂ ਸੁਖ ਸੁਵਿਧਾਵਾਂ ਸਾਰੇ ਜੀਵਾਂ ਲਈ ਆਮ ਉਪਲਬੱਧ ਨਹੀਂ ਹਨ ਤਦ ਇਕ ਹੋਰ ਦੁਨੀਆਂ ਦੀ ਸਿਰਜਣਾ ਕਰਨਾ ਕੀ ਗੈਰਵਾਜਿਬ ਵਿਲਾਸਤਾ ਨਹੀਂ ਹੈ ? ਕੀ ਹੋਰ ਗ੍ਰਹਿਆਂ ਦੀ ਕੁਦਰਤੀ ਹੋਂਦ ਤੇ ਉਨ੍ਹਾਂ ਦੇ ਕੁਦਰਤੀ ਹਾਲਾਤਾਂ ਵਿਚ ਦਖਲਅੰਦਾਜੀ ਕਰਨਾ ਠੀਕ ਹੈ ? ਜੇ ਮੰਗਲ ਗ੍ਰਹਿ ਉਤੇ ਜੀਵਨ ਪੈਦਾ ਹੋ ਜਾਵੇ ਤਾਂ ਕੀ ਉਸ ਨੂੰ ਕੁਦਰਤੀ ਰੂਪ ਵਿਚ ਵਿਕਾਸ ਕਰਨ ਦੇ ਮੌਕੇ ਪ੍ਰਾਪਤ ਹੋਣਗੇ ? ਇਨ੍ਹਾਂ ਨੈਤਿਕ ਸਵਾਲਾਂ ਤੋਂ ਇਲਾਵਾ ਸਾਨੂੰ ਪ੍ਰਾਜੈਕਟ-ਮਾਰਸ ਨਾਲ ਸਬੰਧਤ ਅਨੇਕਾਂ ਤਕਨੀਕੀ, ਵਿੱਤੀ ਤੇ ਰਾਜਨੀਤਕ ਸਮੱਸਿਆਵਾਂ ਦਾ ਹੱਲ ਵੀ ਕਰਨਾ ਹੋਵੇਗਾ। ਤਦ ਹੀ ਮਨੁੱਖ ਮੰਗਲ ਗ੍ਰਹਿ ਉਤੇ ਆਪਣੀ ਨਵੀਂ ਦੁਨੀਆਂ ਵਸਾ ਸਕੇਗਾ।

■■■





# ਸਵੈ-ਸੰਮੋਹਨ : ਧਾਰਮਿਕ ਭੁਲਾਂਦਰਿਆਂ ਦਾ ਜਨਮ ਦਾਤਾ

ਮਾ. ਸ਼ਮਸ਼ੇਰ (ਇਕਾਈ ਬੰਗਾ)

ਸ੍ਰਿਸ਼ਟੀ ਦੀ ਰਚਨਾ ਤੋਂ ਲੈ ਕੇ ਵਰਤਮਾਨ ਸਮੇਂ ਤੱਕ ਮਨੁੱਖ ਦਾ ਸਰੀਰਕ ਅਤੇ ਮਾਨਸਿਕ ਰੂਪ ਵਿੱਚ ਵਿਕਾਸ ਹੁੰਦਾ ਰਿਹਾ ਹੈ ਪਰ ਇਸ ਦਾ ਮਾਨਸਿਕ ਵਿਕਾਸ ਹੋਰ ਵਿਕਾਸ ਤੇ ਸਿੱਧੇ ਰੂਪ ਵਿਚ ਪ੍ਰਭਾਵ ਪਾਉਂਦਾ ਹੈ। ਕਿਉਂਕਿ ਮਾਨਸਿਕ ਵਿਕਾਸ ਸਾਰੇ ਵਿਕਾਸ ਦਾ ਕੇਂਦਰ ਹੈ। ਅੱਜ ਜਦ ਵੀ ਅਸੀਂ ਕੋਈ ਗੱਲ ਕਰਦੇ ਹਾਂ ਤਾਂ ਇੱਕ ਸ਼ਬਦ "ਮਨ" ਦਾ ਉਚਾਰਨ ਕਰਦੇ ਹਾਂ ਜਿਸ ਦੀ ਕੋਈ ਵਾਸਤਵਿਕ ਹੋਂਦ ਨਹੀਂ ਹੈ, ਅਸਲ ਵਿੱਚ ਇਸਦਾ ਭਾਵ ਦਿਮਾਗ ਵਿੱਚ ਵਾਪਰਦੀਆਂ ਕਿਰਿਆਵਾਂ ਤੋਂ ਹੁੰਦਾ ਹੈ। ਜੇਕਰ ਇਸ ਮਨ ਦੀਆਂ ਸਾਰੀਆਂ ਕਿਰਿਆਵਾਂ ਨੂੰ ਰੋਕ ਕੇ ਇੱਕ ਬਿੰਦੂ ਤੇ ਕੇਂਦਰਿਤ ਕਰ ਦਿੱਤਾ ਜਾਏ ਤਾਂ ਇੱਕ ਖਾਸ ਕਿਸਮ ਦੀ ਤਬਦੀਲੀ ਘਟਦੀ ਹੈ। ਇਸ ਤਬਦੀਲੀ ਘਟਨ ਦੇ ਦੋ ਮਾਰਗ ਹਨ - ਇੱਕ ਬਾਹਰੀ ਮਾਰਗ, ਜਿਸ ਦਾ ਪ੍ਰਭਾਵ ਮਾਧਿਅਮ ਤੇ ਪੈਂਦਾ ਹੈ। ਇਸ ਨਾਲ ਮਾਧਿਅਮ ਨੂੰ ਸੰਮੋਹਨ ਦੀ ਅਵਸਥਾ ਵਿੱਚ ਦਿੱਤੇ ਗਏ ਨਿਰਦੇਸ਼ ਮੰਨਣੇ ਪੈਂਦੇ ਹਨ ਕਿਉਂਕਿ ਉਸਦੇ ਮਨ ਦਾ ਨਿਯੰਤਰਣ ਸਾਧਕ ਦੇ ਕੋਲ ਹੁੰਦਾ ਹੈ। ਦੂਸਰਾ ਮਾਰਗ ਅੰਤਰਮੁਖੀ ਮਾਰਗ ਹੈ ਜਦੋਂ ਸਾਧਕ ਖੁਦ ਹੀ ਮਾਧਿਅਮ ਅਤੇ ਖੁਦ ਹੀ ਸਾਧਕ ਹੁੰਦਾ ਹੈ। ਇਸ ਹਾਲਤ ਵਿੱਚ ਵਿਅਕਤੀ ਖੁਦ ਸੰਮੋਹਿਤ ਹੋ ਜਾਂਦਾ ਹੈ। ਜਿਸ ਨੂੰ ਸਵੈ-ਸੰਮੋਹਨ ਕਹਿੰਦੇ ਹਨ। ਇਹ ਦੋਨੋਂ ਮਾਰਗ ਸੰਮੋਹਨ ਕਹਾਉਂਦੇ ਹਨ। ਸੰਮੋਹਨ ਦਾ ਮਨੁੱਖੀ ਸਮਾਜ 'ਤੇ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਪ੍ਰਭਾਵ ਪੈਂਦਾ ਹੈ। ਕੁਝ ਘਟਨਾਵਾਂ ਆਪਣੇ ਆਪ ਘਟ ਜਾਂਦੀਆਂ ਹਨ। ਪਰ ਇਸ ਦਾ ਗਿਆਨ ਨਾ ਹੋਣ ਕਾਰਨ ਇਹ ਧਾਰਮਿਕ ਘਟਨਾਵਾਂ ਬਣ ਜਾਂਦੀਆਂ ਹਨ ਜਿਸ ਨਾਲ ਸਮਾਜ ਮਾਨਸਿਕ ਅਤੇ ਆਰਥਿਕ ਰੂਪ ਵਿੱਚ ਅਪਾਹਜ ਹੁੰਦਾ ਜਾ ਰਿਹਾ ਹੈ।

ਇਸ ਰਚਨਾ ਵਿੱਚ ਅੰਤਰਮੁਖੀ ਮਾਰਗ ਨਾਲ ਸੰਬੰਧਤ ਸਵੈ-ਸੰਮੋਹਨ ਦਾ ਹੀ ਜਿਕਰ ਕਰਾਂਗੇ। ਸਵੈ-ਸੰਮੋਹਨ ਨਾਲ ਇੱਕ ਵਿਸ਼ੇਸ਼ ਪ੍ਰਕਾਰ ਦੀ ਸ਼ਕਤੀ ਦਾ ਪ੍ਰਵਾਹ ਸਰੀਰ ਦੇ ਸਾਰੇ ਅੰਗਾਂ ਵਿੱਚ ਮਹਿਸੂਸ ਹੁੰਦਾ ਹੈ। ਜਿਸ ਨਾਲ ਸੰਪੂਰਨ ਸਰੀਰ ਦੈਵੀ ਸ਼ਕਤੀ ਦਾ ਸਰੋਤ ਬਣਿਆ ਪ੍ਰਤੀਤ ਹੁੰਦਾ ਹੈ। ਜਦ ਕਿ ਇਸ ਪ੍ਰਕਾਰ ਦਾ ਕੁੱਝ ਨਹੀਂ ਹੁੰਦਾ ਕਿਉਂਕਿ ਮਨ ਹੀ ਸਰੀਰ ਨੂੰ ਸਧਾਰਨ ਤੋਂ ਅਸਧਾਰਨ ਸਮਝਣ ਲੱਗ ਜਾਂਦਾ ਹੈ ਭਾਵ ਮਨ ਦੀਆਂ ਸਾਰੀਆਂ ਸਰੀਰਕ ਕਿਰਿਆਵਾਂ ਨੂੰ ਰੋਕ ਕੇ ਇੱਕ ਬਿੰਦੂ ਤੇ ਕੇਂਦਰਿਤ ਕੀਤਾ ਜਾਂਦਾ ਹੈ। ਇਸ ਸਥਿਤੀ ਨੂੰ ਪ੍ਰਾਪਤ ਕਰਨਾ ਮੁਸ਼ਕਲ ਹੈ, ਪਰ ਅਸੰਭਵ ਨਹੀਂ। ਇਸ ਦੀ ਮਨੋ ਵਿਗਿਆਨਿਕ ਵਿਧੀ ਦੇਖੀਏ ਤਾਂ ਸਾਰੀਆਂ ਕਿਰਿਆਵਾਂ ਨੂੰ ਰੋਕਕੇ ਸਾਰੇ ਮਨ ਦਾ ਕੇਂਦਰ ਸਰੀਰ ਹੋਵੇ ਤਾਂ ਹੌਲੀ-ਹੌਲੀ ਲਗਾਤਾਰ ਅਭਿਆਸ ਨਾਲ ਸਵੈ-ਸੰਮੋਹਨ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਜਦੋਂ ਪੂਰੀ ਤਰ੍ਹਾਂ ਸੰਮੋਹਿਤ ਹੋ ਜਾਂਦੇ ਹਾਂ ਤਾਂ ਸਰੀਰ ਸਿਫਰ ਦੀ ਸਥਿਤੀ ਵੱਲ ਵਧਦਾ ਮਹਿਸੂਸ ਹੁੰਦਾ ਹੈ। ਜਿਵੇਂ ਸਾਰੀਆਂ ਕਿਰਿਆਵਾਂ ਰੁੱਕ ਗਈਆਂ ਹਨ। ਇਸ ਨਾਲ ਇੱਕ ਵਿਸ਼ੇਸ਼ ਪ੍ਰਕਾਰ ਦੀ ਅਨੰਦਮਈ ਸਥਿਤੀ ਪੈਦਾ ਹੁੰਦੀ ਹੈ। ਜਿਸ ਨਾਲ ਦ੍ਰਿੜ ਨਿਸ਼ਚੇ ਅਤੇ ਪ੍ਰਬਲ ਇੱਛਾ ਸ਼ਕਤੀ ਦਾ ਵਿਕਾਸ ਹੁੰਦਾ ਹੈ। ਇਸ ਅਵਸਥਾ ਵਿੱਚ ਵਿਸ਼ੇਸ਼ ਪ੍ਰਕਾਰ ਦੀ ਸ਼ਕਤੀ ਦਾ ਅਨੁਭਵ ਹੁੰਦਾ ਹੈ। ਜੇਕਰ ਦੇਖਿਆ ਜਾਵੇ ਤਾਂ ਇਹ ਸ਼ਕਤੀ ਕਿਸੇ ਬਾਹਰੀ ਸਰੋਤ ਤੋਂ ਨਹੀਂ ਆਈ ਤੇ ਨਾ ਹੀ ਇਸ ਪ੍ਰਕਾਰ ਦਾ ਕੋਈ ਸਰੋਤ ਹੈ ਬਲਕਿ ਇਹ ਸ਼ਕਤੀ ਸੰਪੂਰਨ ਇੰਦਰੀਆਂ ਦਾ ਕੇਂਦਰ ਬਿੰਦੂ ਹੈ। ਪਰ ਵਰਤਮਾਨ ਸਮਾਜ ਵਿੱਚ ਕੰਮਕਾਰ ਇੰਨੇ ਵੱਧ ਗਏ ਹਨ ਕਿ ਇਸ ਅਵਸਥਾ ਤੱਕ ਪਹੁੰਚਣਾ ਅਸੰਭਵ ਪ੍ਰਤੀਤ ਹੁੰਦਾ ਹੈ। ਜੇ ਕੋਈ ਇਸ ਅਵਸਥਾ ਤੱਕ ਪਹੁੰਚਣ ਦੀ ਕੋਸ਼ਿਸ਼ ਵੀ ਕਰਦਾ ਹੈ ਤਾਂ ਪੂਰੀ ਤਰ੍ਹਾਂ ਸਫਲ ਨਹੀਂ ਹੋ ਸਕਦਾ ਪਰ ਕੁੱਝ ਨਾ ਕੁੱਝ ਸਫਲਤਾ ਜਰੂਰ ਹੀ ਮਿਲਦੀ ਹੈ। ਜਿਸ ਨਾਲ ਆਪਣੇ ਵਿੱਚ ਵਿਕਸਤ ਸ਼ਕਤੀ ਦਾ ਭਰਮ ਹੋ ਜਾਂਦਾ ਹੈ। ਇਹ ਭਰਮ ਹੰਕਾਰ ਵੀ ਪੈਦਾ ਕਰ ਦਿੰਦਾ ਹੈ। ਕਈ ਅਖੌਤੀ ਸਾਧ ਸੰਤ ਇਸੇ ਦੇ ਸ਼ਿਕਾਰ ਹੁੰਦੇ ਹਨ। ਇਹ ਸਮਾਜ ਤਾਂ ਪਹਿਲਾਂ ਹੀ ਆਪਣੇ ਦੁੱਖਾਂ ਤੇ ਰੂੜੀਵਾਦੀ ਪ੍ਰੰਪਰਾਵਾਂ ਨਾਲ ਪੂਰੀ ਤਰ੍ਹਾਂ ਬਿਮਾਰ ਹੈ। ਇਸ ਵਿੱਚ ਅਖੌਤੀ ਸਾਧ ਸਮਾਜ ਦਾ ਸਰਵਨਾਸ਼ ਕਰਨ ਤੇ ਉਤਾਰੂ ਹੋ ਜਾਂਦੇ ਹਨ। ਲੋਕ ਸਾਧਾਂ ਸੰਤਾਂ ਤੋਂ ਆਰਥਿਕ ਅਤੇ ਮਾਨਸਿਕ ਲੁੱਟ ਕਰਵਾਉਂਦੇ ਹਨ ਪਰ ਉਹਨਾਂ ਨੂੰ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ।

ਸਵੈ- ਸੰਮੋਹਨ ਦੀਆਂ ਕਈ ਅਵਸਥਾਵਾਂ ਅਤੇ ਢੰਗ ਹਨ। ਕੁੱਝ ਤਾਂ ਮੌਨ ਰੱਖ ਕੇ ਅਤੇ ਕੁੱਝ ਸਰੀਰਕ ਦੰਡ ਦੇ ਕੇ। ਇੱਥੇ ਸਰੀਰਕ ਦੰਡ ਦੀ ਅਵਸਥਾ ਦਾ ਵਰਨਣ ਹੈ। ਪਹਿਲਾਂ ਇਸਦਾ ਆਧਾਰ ਸਮਝ ਲੈਣਾ ਜਰੂਰੀ ਹੈ। ਜਦੋਂ ਸਾਰੀ ਸ਼ਕਤੀ ਨਾਲ ਕਿਸੇ ਅੰਗ ਵਿਸ਼ੇਸ਼ ਜਾਂ ਸੰਪੂਰਨ ਸਰੀਰ ਨੂੰ ਦੰਡਿਤ ਕੀਤਾ ਜਾਵੇ ਤਾਂ ਇੱਕ ਅਜਿਹੀ ਅਵਸਥਾ ਆਉਂਦੀ ਹੈ ਜਿਸ ਨਾਲ ਸਾਰਾ ਸਰੀਰ ਇੱਕ ਵਿਸ਼ੇਸ਼ ਪ੍ਰਕਾਰ ਦਾ ਹਲਕਾ ਪਰ ਮਹਿਸੂਸ ਕਰਦਾ ਹੈ ਅਤੇ ਸਰੀਰ ਕਿਸੇ 'ਅਗਿਆਤ ਸ਼ਕਤੀ' ਨਾਲ ਸੰਚਾਲਤ ਹੋ ਜਾਂਦਾ ਹੈ। ਇਹ ਸੰਚਾਲਨ ਬਹੁਤ ਤੇਜ਼ ਗਤੀ ਨਾਲ ਹੁੰਦਾ ਹੈ! ਇਸ ਦੇ ਸਿਖਰ ਬਿੰਦੂ ਤੇ ਪਹੁੰਚ ਕੇ ਆਦਮੀ ਨੂੰ ਬਾਹਰੀ ਇੰਦਰੀ ਦਾ ਗਿਆਨ ਨਹੀਂ ਹੁੰਦਾ ਉਸ ਨੂੰ ਮਨੋਭਰਮ ਸ਼ੁਰੂ ਹੋ ਜਾਂਦਾ ਹੈ ਕਿ ਉਸਦਾ ਸੰਪੂਰਨ ਸਰੀਰ ਵਿਸ਼ੇ ਸ਼ ਊਰਜਾ ਨਾਲ ਭਰ ਗਿਆ ਹੈ। ਜਦੋਂ ਕੋਈ ਸਧਾਰਨ ਵਿਅਕਤੀ ਆਪਣੇ ਮਨ ਧਿਆਨ ਦਾ ਕੇਂਦਰ ਕਿਸੇ ਧਾਰਮਿਕ ਸਾਧਨ ਤੇ ਕੇਂਦਰਿਤ ਕਰਦਾ ਹੈ ਤਾਂ ਉਸ ਦਾ ਮਨ ਪੂਰੀ ਤਰ੍ਹਾਂ ਇਸ ਸਾਧਨ ਤੇ ਸਮਰਪਿਤ ਹੋ ਜਾਂਦਾ ਹੈ। ਇਹ ਕੇਂਦਰ ਕੋਈ ਤਪੱਸਿਆ, ਕਿਸੇ ਮੰਤਰ ਦਾ ਵਾਚਕ ਜਾਂ ਕਿ ਕਿਸੇ ਧੁਨੀ ਵਿਸ਼ੇਸ ਤੇ ਨਾਚ ਜਾਂ ਕਿਸੇ ਅੰਗ ਦੇ ਗਤੀ ਆਦਿ 'ਤੇ ਹੋ ਸਕਦਾ ਹੈ। ਇਸ ਪ੍ਰਕਾਰ ਦੀ ਕਠੋਰ ਮਿਹਨਤ ਲਗਾਤਾਰ ਕਰਨ ਨਾਲ ਵਿਸ਼ੇਸ਼ ਪ੍ਰਕਾਰ ਦਾ ਆਨੰਦ ਮਹਿਸੂਸ ਹੁੰਦਾ ਹੈ। ਜੋ ਸਰੀਰ ਨੂੰ ਨ ਸ਼ੇ ਦੀ ਤਰ੍ਹਾਂ ਲੱਗ ਜਾਂਦਾ ਹੈ ਤੇ ਇਸ ਨੂੰ ਸਮੇਂ ਵਿਸ਼ੇਸ ਤੇ ਕਰਨ ਦੀ ਜਰੂਰਤ ਮਹਿਸੂਸ ਹੁੰਦੀ ਹੈ। ਇਸ ਲਈ ਇਹਨਾਂ ਧਾਰਮਿਕ ਪਾਖੰਡੀਆਂ ਨੇ ਇੱਕ ਦਿਨ ਨਿਸ਼ਚਿਤ ਕਰ ਰੱਖਿਆ ਹੁੰਦਾ ਹੈ। ਇਸ ਨਿਸ਼ਚਿਤ ਦਿਨ ਤੇ ਲੋਕ ਇੱਕਠੇ ਹੋ ਜਾਂਦੇ ਹਨ। ਇਸ ਸਮੇਂ ਪਾਖੰਡੀਆਂ ਦੀਆਂ ਗਤੀਵਿਧੀਆਂ ਤੇਜ਼ ਤੇ ਪ੍ਰਬਲ ਹੁੰਦੀਆ ਹਨ ਅਤੇ ਆਦੇਸ਼ ਪੂਰੀ ਤਰ੍ਹਾਂ ਦ੍ਰਿੜਤਾ ਤੇ ਪ੍ਰਭਾਵਸ਼ਾਲੀ ਅੰਦਾਜ਼ ਨਾਲ ਦਿੱਤੇ ਜਾਂਦੇ ਹਨ ਜਿਸ ਨਾਲ ਸਭ ਲੋਕ ਇਸ ਤੋਂ ਪ੍ਰਭਾਵਿਤ ਹੋ ਜਾਂਦੇ ਹਨ। ਇਹ ਲੋਕਾਂ ਨੂੰ ਆਪਣੇ ਵਿੱਚ ਵਿਸ਼ੇਸ ਦੈਵੀ ਸ਼ਕਤੀ ਦੱਸ ਕੇ ਉਨ੍ਹਾਂ ਦੇ ਧਨ ਤੇ ਮਾਨਸਿਕ ਲੁੱਟ ਕਰਦੇ ਹਨ। ਲੁੱਟੇ ਧਨ ਨਾਲ ਉਸ ਜਗ੍ਹਾ ਤੇ ਇੱਕ ਸੁੰਦਰ ਇਮਾਰਤ ਦਾ ਨਿਰਮਾਣ ਕਰ ਦਿੱਤਾ ਜਾਂਦਾ ਹੈ।

ਜੇਕਰ ਸਵੈ-ਸੰਮੋਹਨ ਦਾ ਗਹਿਰਾਈ ਨਾਲ ਅਧਿਐਨ ਕੀਤਾ ਜਾਵੇ ਤਾਂ ਇਸ ਵਿੱਚ ਕੁੱਝ 'ਧਿਆਨ' ਦਾ ਮਿਸ਼ਰਣ ਵੀ ਹੁੰਦਾ ਹੈ। ਕਿਉਂਕਿ ਧਿਆਨ ਇਕ ਅਤਿ ਸਹਿ ਕੇਂਦਰਿਤ ਆਨੰਦਮਈ ਅਵਸਥਾ ਹੈ। ਜੋ ਵਿਅਕਤੀ ਆਪਣੀ ਇਕਾਗਰਤਾ ਜਾਂ ਕਿਸੇ ਕਾਰਜ ਵਿਸ਼ੇਸ ਨੂੰ ਵਾਰ-ਵਾਰ ਕਰਦਾ ਹੈ। ਇਸ ਨਾਲ ਉਹ ਵਿਅਕਤੀ ਉਸ ਕਾਰਜ ਤੋਂ ਅੱਕ ਕੇ ਅਰਾਮ ਦੀ ਅਵਸਥਾ ਵਿੱਚ ਆ ਜਾਂਦਾ ਹੈ। ਇਸੇ ਦੌਰਾਨ ਸਵੈ-ਸੰਮੋਹਨ ਦੀ ਘਟਨਾ ਵੀ ਚਲਦੀ ਰਹਿੰਦੀ ਹੈ। ਕਿਉਂਕਿ ਜੇਕਰ ਸੰਕਰੀ-ਧਿਆਨ ਕੀਤਾ ਜਾਵੇ ਤਾਂ ਇਹ ਅਵਸਥਾ ਬੜੀ ਅਸਾਨੀ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਦਾ ਮਨੋਵਿਵਿਆਨਕ ਆਧਾਰ ਇਹ ਹੈ ਕਿ ਹਰ ਤਰ੍ਹਾਂ ਸਾਰੀਆਂ ਇੰਦਰੀਆਂ ਨੂੰ ਥਕਾ ਕੇ ਅਰਾਮ ਦਿੱਤਾ ਜਾਂਦਾ ਹੈ ਇਹੀ ਧਿਆਨ ਦੀਆ ਅਵਸਥਾ ਕਹਿਲਾਉਂਦੀ ਹੈ। ਲੇਕਿਨ ਧਾਰਮਿਕ ਪੰਡਤਾਂ ਨੂੰ ਇਸ ਦਾ ਮੁੱਢਲਾ ਗਿਆਨ ਨਾ ਹੋਣ ਕਾਰਨ ਇਹ ਇਸ ਨੂੰ ਇੱਕ ਦੈਵੀ ਸ਼ਕਤੀ ਦੱਸ ਕੇ ਆਪਣਾ ਪ੍ਰਭਾਵ ਸਮਾਜ ਤੇ ਪਾਉਂਦੇ ਹਨ।

ਸੋ ਮੁਕਦੀ ਗੱਲ ਇਹ ਕਿ ਆਮ ਆਦਮੀ ਦੇ ਨਾਲੋ ਨਾਲ ਬਹੁਤੇ ਪਾਖੰਡੀ ਸਾਧ ਸੰਤ ਵੀ ਸੰਮੋਹਨ ਦੇ ਮਨੋਵਿਗਿਆਨਕ ਆਧਾਰਾਂ ਤੋਂ ਅਣਜਾਣ ਹੁੰਦੇ ਹਨ। ਉਹ ਸਵੈ ਸੰਮੋਹਨ ਦਰਮਿਆਨ ਮਨੋ ਭਰਮ ਗ੍ਰਸਤ ਹੋ ਕੇ ਆਪਣੇ ਆਪ ਨੂੰ ਵਿਸ਼ੇਸ਼ ਸ਼ਕਤੀ ਦੇ ਮਾਲਕ ਸਮਝਦੇ ਹਨ। ਧਾਰਮਿਕ ਪੂਜਾ ਪਾਠ ਵਿ-ਚ ਲੱਗੇ ਸ਼ਰਧਾਲੂ ਵੀ ਕਈ ਵਾਰ ਅੰਸ਼ਕ ਸੰਮੋਹਨ ਅਧੀਨ ਆਪਣੇ ਅੰਦਰ ਵਿਸ਼ੇਸ਼ ਸ਼ਕਤੀ ਸਮਝ ਲੈ ਦੇ ਹਨ। ਇਹ ਸਭ ਸੰਮੋਹਨ ਦਾ ਕਮਾਲ ਹੁੰਦਾ ਹੈ।

□□□

# ਪਿੰਡ ਦੀ ਸੱਥ 'ਚੋਂ

*ਐਸ. ਬਰਜਿੰਦਰ*

**ਬਿੱਟੂ** : ਕਿਵੇਂ ਮੱਘਰਾ, ਕਿਧਰ ਗਈ ਤੇਰੀ ਜੁੰਡਲੀ? ਹੁਣ ਤਾਂ ਜਦੋਂ ਦੇਖ ਆਹੀ ਦੋ ਚਾਰ ਬੁੜ੍ਹੇ ਜਿਹੇ ਬੈਠੇ ਹੁੰਦੇ ਆ ਜਾਂ ਮੇਰੇ ਅਰਗਾਂ ਕੋਈ ਪੜ੍ਹਿਆ ਲਿਖਿਆ ਵੇਹਲੜ ਆ ਜਾਂਦਾ, ਅੱਗੇ ਤਾਂ ਬੋਹੜ ਥੱਲੇ ਛਹਿਬਰਾਂ ਲੱਗੀਆਂ ਹੁੰਦੀਆਂ ਸੀ।

**ਮੱਘਰ** : ਊਂ ਅਖੇ ਮੈਂ ਪੜ੍ਹਿਆ ਲਿਖਿਆਂ ? ਓਏ ਪਤੰਦਰਾਂ ਹੁਣ ਕੰਮ ਦੀ ਰੁੱਤ ਐ ਸਾਰਾ ਮੁਲਕ ਤਾਂ ਹਾੜੀ ਨੂੰ ਜੁਟਿਆ ਪਿਐ। ਗੱਲ ਕਰ ਮੇਰੀ ਇੱਕ ਬਾਂਹ ਨੀ ਕੰਮ ਕਰਦੀ ਨਹੀਂ ਤਾਂ ਮੈਂ ਕਿਹੜਾ ਬੈਠਣ ਆਲ਼ਾ ਸੀ ਬਾਕੀ ਬਈ ਤੇਰਾ ਘਰੇ ਕੰਮ ਨਾ ਕਰਿਆਂ ਵੀ ਸਰਦਾ. ਕਿਉਂ ਸੁਰੈਣ ਸਿਆਂ?

**ਸੁਰੈਣ** : ਮੱਘਰਾ ਗੱਲ ਤੇਰੀ ਜਵਾਂ ਸੋਲ੍ਹਾਂ ਆਨੇ ਆ ਹੁਣ ਏਹਨੂੰ ਆਉਂਦੀ ਆ ਬਾਈ ਕਿੱਲੇ ਝੋਟੇ ਦੇ ਸਿਰ ਅਰਗੀ ਪੈਲੀ ਤੇ ਪੈਂਤੀ ਚਾਲੀ ਕਿੱਲੇ ਨਾਨਕਿਆਂ ਦੀ ਢੇਰੀ ਦੇ ਆਉਂਦੇ ਆ. ਏਹ ਤਾਂ ਐਵੇਂ ਚੰਗਾ ਭਲਾ ਟੀਟਣੇ ਮਾਰਦਾ, ਨਾਲੇ ਪੜ੍ਹਾਈ ਲਿਖਾਈ ਇਹ ਤਾਂ ਕਹਿੰਦੀ ਬਈ ਕੰਮ ਨਾ ਕਰੋ ਆਹ ਗਰੀਬਾਂ ਦੇ ਸਾਰੇ ਪੜੇ ਲਿਖੇ ਮੁੰਡੇ ਖੇਤਾਂ ਚ ਕੰਮ ਕਰਦੇ ਆ. ਤੈਨੂੰ ਆਉਂਦੀਆਂ ਗੱਲਾਂ ਪੁੱਤਰਾ, ਤੇਰੇ ਵੱਸ ਨੀ ਕੁ ਸ਼।

**ਬਿੱਟੂ** : ਓਹੋ ਕਾਹਨੂੰ ਤਾਇਆ ਮੇਰਾ ਇਹ ਮਤਲਬ ਨਹੀਂ ਸੀ। ਮੈਂ ਤਾਂ ਸਵਾਂ ਦੀ ਆਪ ਕਹਿਨਾ ਬਈ ਗਰੀਬ ਗੁਰਬੇ ਆਸਤੇ ਤਾਂ ਆਹੀ ਚਾਰ ਦਿਨ ਕੰਮ ਦੇ ਹੁੰਦੇ ਆ ਜੇ ਸਾਰਾ ਟੱਬਰ ਰਲ ਮਿਲ ਕੇ ਮੇਹਨਤ ਕਰਕੇ ਚਾਰ ਦਾਣੇ ਕੱਠੇ ਕਰ ਲੈਣਗੇ ਤਾਂ ਸਾਲ ਭਰ ਮੌਜ ਰਹੂ ਨਾਲੇ ਮਾੜਾ ਮੋਟਾ ਬਾਲਣ ਕੱਠਾ ਹੋ ਜੂ।

**ਮੱਘਰ** : ਓਏ ਕਾਹਨੂੰ ਮਾਨਾ ਐਵੇਂ ਮਖੌਲ ਕਰਦੈਂ ।ਆਹ ਜਿਵੇਂ ਜਿਵੇਂ ਹੁਣ ਗੋਰਮਿੰਟ ਮਹਿੰਗਾਈ ਚੱਕੀ ਜਾਂਦੀ ਮੈਂ ਕਹਿਨਾ ਗਰੀਬਾਂ ਨੇ ਤਾਂ ਤੰਗ ਹੋਣਾ ਈ ਹੋਣਾ ਸਗਵਾਂ ਦੀ ਕਹਿੰਦੇ ਕਹਾਉਂਦੇ ਘਰਾਂ ਦੀ ਵੀ ਬਾਲਣ ਖੁਣੋਂ ਮਿਆਂਕਣੀ ਨਿਕਲੀ ਪਈ ਐ ਆਹਾ ਵੱਡਖਾਣੇ ਬਰਾੜਾਂ ਦਾ ਨੈਬੀ ਪਰਸੋਂ ਚੌਥੇ ਟਰਾਲੀ ਤੇ ਸ਼ਹਿਰੋਂ ਫਲਕਾੜਾਂ ਲਿਆਇਆ ਬਾਲਣ ਆਸਤੇ। ਬਾਲਣ ਦੇ ਤੋੜੇ ਨੇ ਤਾਂ ਲੋਕੀਂ ਚੋਰੀਆਂ ਕਰਨ ਲਾਤੇ।

**ਸੁਰੈਣ** : ਬਈ ਬਾਲਣ ਖੁਣੋਂ ਤਾਂ ਵਾਕਿਆ ਈ ਜਲੂਸ ਨਿਕਲਿਆ ਪਿਐ ਆਹਾ ਹੁਣ ਆਪਾਂ ਦੇਖਦੇ ਆਂ ਬਈ ਕਿਵੇਂ ਵੇਹੜੇ ਆਲਿਆਂ ਦੀ ਜਨਾਨੀਆਂ ਦਰਖਤਾਂ ਤੋਂ ਸੱਕ ਲਾਹ ਲਾਹ ਕੇ ਦਰਖਤਾਂ ਦਾ ਨਾਸ ਪੱਟੀ ਜਾਂਦੀਆ। ਆਥਣ ਨੂੰ ਪੰਡ ਬੰਨ ਕੇ ਮੁੜਦੀਆਂ ਘਰਾਂ ਨੂੰ ਪਰ ਰੋਕਣ ਆਲ਼ਾ ਕੋਈ ਨਹੀਂ।

**ਮੱਘਰ** : ਸਰੈਣ ਸਿਆਂ ਲੋਕ ਵੀ ਕੀ ਕਰਨ ? ਅਮਰੀਕਨ ਸੁੰਡੀ ਨੇ ਲੋਕੀਂ ਨਰਮਾਂ ਬੀਜਣੋਂ ਤਾਂ ਊਈਂ ਹਟਾਤੇ, ਹੁਣ ਰੋਟੀਆਂ ਸੇਕਣ ਲਈ ਕੋਈ ਨਾ ਕੋਈ ਤਾਂ ਹੂਲ਼ਾ ਫੱਕਣਾ ਈ ਪੈਂਦਾ ਜੇ ਗਰੀਬ ਦਰਖਤਾਂ ਤੋਂ ਚਾਰ ਟਾਹਣੀਆਂ ਵੱਢ ਲਿਆਏ ਤਾਂ ਕੀ ਫਰਕ ਪੈਂਦਾ ? ਹਾਂ ਸੱਕ ਨਹੀਂ ਲਾਹੁਣਾ ਚਾਹੀਦਾ, ਸੱਕ ਲਾਹੁਣ ਨਾਲ ਦਰਖਤ ਉਮਰ ਤੋਂ ਪਹਿਲਾਂ ਮਰ ਜਾਂਦਾ ।ਨਾਲੇ ਰੌਲ਼ਾ ਕੱਲੇ ਗਰੀਬ ਲੋਕਾਂ ਦਾ ਨੀਂ , ਮਹਿਕਮੇ ਆਲੇ ਖੁਦ ਵੀ ਦਰਖਤਾਂ ਦੀਆਂ ਜੜ੍ਹਾਂ ਪੱਟੀ ਜਾਂਦੇ ਆ।

**ਬਿੱਟੂ** : ਲੈ ਦੂਰ ਕੀ ਜਾਣੈਂ ਆਪਣੇ ਪਿੰਡ ਆਲੇ ਮੈਂਗਲ ਬੇਲਦਾਰ ਨੂੰ ਹੀ ਦੇਖ ਲੈ, ਜਦੋਂ ਉਹ ਹਨੇਰੇ ਹੋਏ ਘਰੇ ਮੁੜਦਾ ਤਾਂ ਉਹਦੇ ਸਾਈਕਲ ਤੇ ਦੋ ਤਿੰਨ ਮੋਟੀਆਂ-ਮੋਟੀਆਂ ਕਿੱਕਰ ਦੀਆਂ ਗੋਲੀਆਂ ਲੱਦੀਆਂ ਹੁੰਦੀਆਂ। ਦੋ-ਦੋ, ਤਿੰਨ- ਤਿੰਨ ਕਰਕੇ ਘਰੇ ਲੱਕੜਾਂ ਦਾ ਢੇਰ ਲਾਈ ਬੈਠਾ ਪਰ ਮਹਿਕਮਾ ਪਤਾ ਨੀਂ ਕਿਉਂ ਅੰਨ੍ਹਾ ਹੋਇਆ ਪਿਆ। ਕੋਈ ਪੁੱਛ-ਦੱਸ ਨੀ ਕਿਸੇ ਦੀ।

**ਸੁਰੈਣ** : ਪੁੱਛ ਗਿੱਛ ਕਿਵੇਂ ਕਰੇ ਕੋਈ ? ਜੰਗਲਾਤ ਮਹਿਕਮੇ ਦੇ ਕਿਸੇ ਵੀ ਅਫ਼ਸਰ ਦੀ ਕੋਠੀ ਜਾਂ ਫਰਨੀਚਰ ਲਈ ਸਾਰੀ ਟਾਹਲੀ ਆਉਂਦੀ ਤਾ ਸੜਕਾਂ ਤੇ ਖੜੇ ਦਰਖਤਾਂ 'ਚੋਂ ਆਉਂਦੀ ਐ। ਬੇਲਦਾਰ ਤਾਂ ਵਿਚਾਰੇ ਛੋਟੇ ਜਿਹੇ ਚੋਰ ਐ। ਵੱਡੇ ਚੋਰਾਂ ਅੱਲੀਂ ਤਾਂ ਕੋਈਂ ਉਂਗਲ ਨੀਂ ਕਰਦਾ ਮਾਤੜ ਈ ਸਾਰਿਆਂ ਦੀਆਂ ਅੱਖਾਂ 'ਚ ਰੜਕਦੈ ਹੁੰਦੇ।

**ਮੱਘਰ** - ਓ ਨਾਲੇ 'ਲਾਲੂ' ਅਰਗਿਆਂ ਦਾ ਸਰਕਾਰ ਨੇ ਕੀ ਵਿਗਾੜਤਾ? ਜੇ ਕਿਤੇ ਫਸ ਵੀ ਗਏ ਤਾਂ ਬਥੇਰੀਆਂ ਚੋਰ-ਮੋਰੀਆਂ ਨਿੱਕਲਣ ਲਈ। ਕੀ ਨਹੀਂ ਹੁੰਦਾ ਆਪਣੇ ਮੁਲਖ 'ਚ ? ਅੰਨੀ ਨੂੰ ਬੋਲ਼ਾ ਘੜੀਸੀ ਫਿਰਦਾ ਏਥੇ ਤਾਂ

**ਸੁਰੈਣ**- ਦੇਖ ਯਾਰੋ ਕਿੰਨੀ ਮਾੜੀ ਗੱਲ ਐ ! ਏਸ ਕੰਮ ਅੱਲੀਂ ਕਿਸੇ ਦਾ ਧਿਆਨ ਨੀ ਬਈ ਨਵੇਂ ਦਰਖਤ ਲਾਈਏ, ਸਗੋਂ ਏਸ ਗੱਲ ਅੱਲੀਂ ਧਿਆਨ ਐ ਬਈ ਦਰਖਤਾਂ ਨੂੰ ਵੱਢ ਕੇ ਇਹਨਾਂ ਤੋਂ ਕੰਮ ਕੀ ਲਿਆ ਜਾਵੇ। ਪਹਿਲਾਂ ਦੇਖ ਕਿੰਨੇ ਵੱਡੇ-ਭਾਰੇ ਦਰਖਤ ਹੁੰਦੇ ਸੀ ਠੰਡੀ ਛਾਂ ਨਾਲ ਸਰੀਰ ਦਾ ਰੋਮ ਰੋਮ ਖਿੜ ਉਠਦਾ ਸੀ ਤੇ ਆਹਾ ਹੁਣ ਜਿਹੜੇ 'ਸਾਬ ਨਾਲ ਦਰਖਤਾਂ ਤੇ ਕੁਹਾੜੇ ਵਰ੍ਹਦੇ ਆ ਮੈਂ ਆਹਨਾ ਕਿਸੇ ਰੋਜ ਨੂੰ ਮੁਰਦਾ ਫੂਕਣ ਨੂੰ ਲੱਕੜ ਨੀ ਲੱਭਿਆ ਕਰਨੀ ਤੇ ਜੀਹਨੇ ਬੁੜ੍ਹੇ ਤੇ ਦੋ ਕਵੰਟਲ਼ ਲਕੜਾਂ ਪਾਤੀਆਂ ਪਿੰਡ 'ਚ ਉਹਦੀ ਬੱਲੇ-ਬੱਲੇ ਹੋ ਜਾਇਆ ਕਰਨੀ। ਦੇਖ ਲੀਂ ਤੂੰ ਐਹੋ ਜਿਹਾ ਦਿਨ ਵੀ ਆਊ ਕਿਸੇ ਰੋਜ ਨੂੰ।

**ਬਿੱਟੂ** - ਤਾਇਆ ਆਪਣੇ ਇੱਥੇ ਆਮ ਹੀ ਗੱਲ ਚਲਦੀ ਹੁੰਦੀ ਐ ਬਈ ਪੰਜਾਬ 'ਚੋਂ ਗਿਰਝਾਂ ਕਿਧਰੇ 'ਲੋਪ ਹੋਗੀਆਂ ਪਰ ਮੇਰੇ ਹਿਸਾਬ ਨਾਲ ਇਹਦਾ ਕਾਰਨ ਵੀ ਦਰਖਤ ਐ ਕਿਉਂਕਿ ਗਿਰਝ ਹਮੇਸ਼ਾਂ ਉਚਿਆਂ ਤੇ ਭਾਰਿਆਂ ਦਰਖਤਾਂ ਤੇ ਬਹਿੰਦੀ-ਉਠਦੀ ਐ ਜਦੋਂ ਆਪਣੇ ਲੋਕਾਂ ਨੇ ਕੋਈ ਭਾਰਾ ਦਰਖਤ ਈ ਨੀਂ ਛੱਡਿਆ ਫਿਰ ਉਹਨਾਂ ਨੇ ਕਿਤੇ ਹੋਰ ਬਸੇਰਾ ਕਰ ਲਿਆ ਹੋਣਾ।

**ਮੱਘਰ** - ਏਹੀ ਤਾਂ ਰੋਲਾ ਮਾਨਾ. ਰੁੱਖਾਂ ਨਾਲ ਕਿੰਨੀ ਰੌਣਕ ਹੁੰਦੀ ਐ. ਸੌ ਚਿੜੀ-ਜਨੌਰ ਚਹਿਕਦਾ, ਮਨ ਨੂੰ ਚੰਗਾ ਲੱਗਦੈ। ਹਰੇਵਾਈ ਤਾਂ. ਅੱਖਾਂ ਨੂੰ ਠੰਡਕ ਦਿੰਦੀ ਐ ਪਰ ਕਮਲ਼ੇ ਬੰਦਿਆਂ ਨੂੰ ਸਮਝਾਵੇ ਕੌਣ ? ਏਸ 'ਸਾਬ ਨਾਲ ਤਾਂ ਸਾਰਾ 'ਮੌਸਮ' ਈ ਖਰਾਬ ਹੋਜੂ ਮੇਰੇ ਪੁੱਤਾਂ ਦਾ, ਫਿਰ ਤਾਂ ਸਾਹ ਵੀ ਸੌਖਾ ਨੀ ਆਇਆ ਕਰਨਾ।

**ਬਿੱਟੂ** - ਮੱਘਰਾ 'ਮੌਸਮ' ਨੀਂ ਵਾਤਾਵਰਣ. ਵਾਤਾਵਰਣ ਖਰਾਬ ਹੋਜੂ. ਆਪਣਾ ਆਲਾ-ਦੁਆਲਾ ਖਰਾਬ ਹੋਜੂ ਆਕਸੀਜਨ ਘੱਟ ਰਹੀ ਐ ਦਿਨੋਂ-ਦਿਨ । ਵਾਤਾਵਰਣ ਦਾ ਤਾਪਮਾਨ ਦਿਨੋਂ-ਦਿਨ ਵਧ ਰਿਹਾ ਹੈ । ਇਸ ਵਾਤਾਵਰਣ ਦਾ ਅਸਰ ਆਉਣ ਵਾਲੇ ਸਮੇਂ 'ਚ ਸਾਡੀਆਂ ਫਸਲਾਂ ਤੇ ਵੀ ਪਊ ਮਨੁੱਖੀ ਜਾਨਾਂ ਨੂੰ ਵੀ ਖਤਰਾ ਹੋ ਸਕਦੈ।"

**ਸੁਰੈਣ**- ਮੱਘਰਾ ਪਿਛਲੇ ਦੋ ਕੁ ਸਾਲਾਂ ਤੋਂ ਦਰਖਤਾਂ ਤੇ ਕੁਦਰਤੀ ਕਰੋਪੀ ਵੀ ਬੜੀ ਪਈ ਐ ਕਿੱਕਰਾਂ ਤਾਂ ਥਾਂਏਂ ਖੜੀਆਂ-ਖੜੀਆਂ ਸੁਕਗੀਆਂ ਪਤਾ ਨੀ ਕੀ ਗੰਦੀ ਵਾਅ ਵਗੀ ਐ ।

**ਬਿੱਟੂ** - ਤਾਇਆ ਏਹਨੂੰ ਆਪਾਂ ਕੁਦਰਤੀ ਕਰੋਪੀ ਨਹੀਂ ਕਹਿ ਸਕਦੇ ਇਹ ਤਾਂ ਸਾਡੇ ਵੱਲੋਂ ਫਲਾਏ ਜਾ ਰਹੇ ਪ੍ਰਦੂਸ਼ਣ ਦਾ ਸਿੱਟੈ। ਕੀ ਕਾਰਖਾਨਿਆਂ ਆਲ਼ੇ, ਕੀ ਸਕੂਟਰਾਂ-ਮੋਟਰਸਾਈਕਲਾਂ ਆਲ਼ੇ, ਸ਼ੈਲਰਾਂ ਆਲ਼ੇ ਤੇ ਵਿੱਚੇ ਜਿਮੀਂਦਾਰ, ਸਭ ਧੜਾ-ਧੜ ਪ੍ਰਦੂਸ਼ਣ ਫੈਲਾ ਰਹੇ ਐ। ਇਸ ਪ੍ਰਦੂਸ਼ਣ ਨਾਲ ਤੇਜ਼ਾਬੀ ਮੀਂਹ ਪੈਣ ਕਰਕੇ ਦਰਖਤ ਸੁੱਕ ਰਹੇ ਐ, ਫਸਲਾਂ ਦੀ ਪੈਦਾਵਾਰ ਤੇ ਵੀ ਅਸਰ ਪੈ ਰਿਹੈ।

**ਮੱਘਰ** - ਨਾ ਜਿਮੀਂਦਾਰ ਕਿਵੇਂ ਪ੍ਰਦੂਸ਼ਣ ਫਲਾਉਂਦਾ ? ਉਹਨਾਂ ਦੀਆਂ ਕਿਹੜਾ ਫੈਕਟਰੀਆਂ ਚਲਦੀਆਂ !

**ਬਿੱਟੂ** - ਫੈਕਟਰੀਆਂ ਤਾਂ ਨਹੀਂ ਚਲਦੀਆਂ ਪਰ ਜਦੋਂ ਕਿਸਾਨ ਫਸਲਾਂ ਕੱਟਦੇ ਆ ਨਾ ਉਸ ਤੋਂ ਮਗਰੋਂ ਬਚੇ-ਖੁਚੇ ਕਣਕ ਤੇ ਝੋਨੇ ਦੇ ਨਾੜ ਨੂੰ ਅੱਗ ਲਾ ਕੇ ਐਨਾ ਪ੍ਰਦੂਸ਼ਣ ਫੈਲਾ ਦਿੰਦੇ ਐ ਜਿੰਨ੍ਹਾਂ ਸਾਰੇ ਸਾਲ 'ਚ ਇੱਕ ਫੈਕਟਰੀ ਫਲਾਉਂਦੀ ਐ। ਨਾਲੇ ਨਾੜ ਨੂੰ ਅੱਗ ਲਾਉਣ ਨਾਲ ਸੜਕਾਂ ਤੇ ਖੜੇ ਸਾਰੇ ਦਰਖਤ ਸੜ ਕੇ ਸੁਆਹ ਹੋ ਜਾਂਦੇ ਆ, ਜਮੀਨ ਦੇ ਉਪਜਾਊ ਤੱਤ ਨਸ਼ਟ ਹੋ ਜਾਂਦੇ ਆ ਤੇ ਸਾਡੇ ਖੇਤਾਂ 'ਚ ਰਹਿਣ ਵਾਲੇ ਸਾਡੇ ਮਿੱਤਰ ਕੀਟ ਪਤੰਗੇ ਵੀ ਮਰ ਜਾਂਦੇ ਆ। ਮੈਂ ਕਹਿੰਨਾ ਸਰਕਾਰ ਨੂੰ ਪ੍ਰਦੂਸ਼ਣ ਫਲਾਉਣ ਵਾਲੇ ਕਿਸਾਨਾਂ ਦੇ ਵੀ ਚਲਾਨ ਕੱਟਣੇ ਚਾਹੀਦੇ ਐ।

**ਸੁਰੈਣ** - ਏਹ ਗੱਲ ਤਾਂ ਤੇਰੀ ਜਵਾਂ ਠੀਕ ਐ ਅੱਗ ਲਾਉਣ ਨਾਲ ਪ੍ਰਦੂਸ਼ਣ ਤਾਂ ਜਿਹੜਾ ਫੈਲਦਾ ਈ ਫੈਲਦਾ ਕਈ ਆਰ ਤਾਂ ਗਲਤੀ ਨਾਲ ਗੁਆਂਢੀਆਂ ਦੀ ਫਸਲ ਵੀ ਮੱਚ ਜਾਂਦੀ ਐ। ਪਿਛਲੇ ਸਾਲ ਵਿਰਕਾਂ ਦੇ ਦਸ-ਪੰਦਰਾਂ ਕਿੱਲੇ ਝੋਨੇ ਦੇ ਐਂ ਈ ਗਲਤੀ ਨਾਲ ਮੱਚਗੇ ਸੀ ਤੇ ਵਿਰਕਾਂ ਦਾ ਤੈਨੂੰ ਪਤਾ ਈ ਐ ਕਿਵੇਂ ਸੁਭਾਅ ਉਹਨਾਂ ਦਾ। ਕਿੰਨਾ ਕੰਜਰ ਕਲੇਸ਼ ਪਿਆ ਸੀ ਪਿੰਡ 'ਚ।

**ਬਿੱਟੂ** - ਇੱਕ ਤਾਂ ਫਸਲ ਦੇ ਨਾੜ ਨੂੰ ਅੱਗ ਲਾਉਣ ਨਾਲ ਜਮੀਨ ਦੇ ਉਪਜਾਊ ਤੱਤ ਨਸ਼ਟ ਹੁੰਦੇ ਆ ਦੂਜਾ ਉੱਤੋਂ ਅਸੀਂ ਜਿਹੜੀਆਂ ਸਪਰੇਆਂ ਕਰਦੇ ਆਂ ਤੇ ਰਸਾਇਣਕ ਖਾਦਾਂ ਪਾਉਨੇ ਆਂ ਉਹ ਵੀ ਜਮੀਨਾਂ ਦੀ ਐਸੀ-ਤੈਸੀ ਫੇਰੀ ਜਾਂਦੀਆਂ। ਇਹਨਾਂ ਰੇਹਾਂ-ਸਪਰੇਆਂ ਦਾ ਅਸਰ ਸਾਡੇ ਖਾਣ-ਪੀਣ ਆਲੇ ਪਦਾਰਥਾਂ ਤੇ ਵੀ ਪਿਐ। ਬੰਦਿਆਂ ਨੂੰ ਜਿਹੜੀਆਂ ਨਵੀਆਂ ਬਿਮਾਰੀਆਂ ਲਗਦੀਆਂ ਉਹ ਇਹਨਾਂ ਖਾਦਾਂ ਦੀ ਦੇਣ ਐ। ਬਾਹਰਲੇ ਮੁਲਕਾਂ 'ਚ ਜਿਹੜੀ ਤਕਨੀਕ ਫੇਲ ਹੋ ਜਾਂਦੀ ਐ ਉਹ ਆਪਣੇ ਇੰਡੀਆ 'ਚ ਆ ਜਾਂਦੀ ਐ। ਬਾਹਰਲੇ ਮੁਲਕਾਂ 'ਚ ਰੇਹਾਂ-ਸਪਰੇਆਂ ਦੀ ਬਜਾਏ ਕਿਸਾਨ ਮਿੱਤਰ-ਕੀੜੇ ਪਾਲਦੇ ਐ ਤੇ ਆਪਣੇ ਏਹਦੇ ਉਲਟ ਸਪਰੇਆਂ ਦੀ ਵਰਤੋਂ ਕਰਕੇ ਜਮੀਨਾਂ ਦਾ ਘਾਣ ਕਰੀ ਜਾਂਦੇ ਆ, ਇਹਦੇ ਨਾਲ ਵੀ ਇੱਕ ਕਿਸਮ ਦਾ ਪ੍ਰਦੂਸ਼ਣ ਹੀ ਫੈਲਦਾ।

**ਮੱਘਰ** - ਏਸ 'ਸਾਬ ਨਾਲ ਤਾਂ ਲੋਕਾਂ ਦਾ ਜੀਣਾ ਦੁੱਭਰ ਹੋਜੂ। ਸੈਂਸਦਾਨਾ ਨੇ ਏਹਦਾ ਵੀ ਤਾਂ ਕੋਈ ਨਾ ਕੋਈ ਤੋੜ ਲੱਭਿਆ ਈ ਹੋਊ ?

**ਬਿੱਟੂ** - ਸੈਂਸਦਾਨ ਤਾਂ ਬਥੇਰੇ ਚਿਰਾਂ ਦਾ ਰੌਲਾ ਪਾਈ ਜਾਂਦੇ ਆ ਬਈ ਵਾਤਾਵਰਣ ਦਿਨੋਂ-ਦਿਨ ਗੰਦਾ ਹੋ ਰਿਹੈ ਪ੍ਰਦੂਸ਼ਣ ਨਾ ਫਲਾਓ ਪਰ ਮਨੁੱਖ ਕੁਝ ਸਮਝਦਾ ਨੀ ਤੇ ਨਾ ਹੀ ਸਰਕਾਰਾਂ ਇਸ ਪਾਸੇ ਧਿਆਨ ਦੇ ਰਹੀਆਂ। ਸਵਾਂ ਦੀ ਕੁਝ ਸਮਾਜਿਕ ਜਥੇਬੰਦੀਆਂ ਇਸ ਪਾਸੇ ਨੂੰ ਹੰਭਲਾ ਮਾਰ ਰਹੀਆਂ। ਲੋਕਾਂ ਨੂੰ ਜਾਗਰੂਕ ਕਰ ਰਹੀਆਂ। ਕਈ ਪਿੰਡਾਂ ਦੀਆਂ ਪੰਚਾਇਤਾਂ ਤੇ ਤਰਕਸ਼ੀਲ ਸਸੈਟੀਆਂ ਵੀ ਸਾਂਝੀਆਂ ਥਾਵਾਂ ਤੇ ਸਕੂਲਾਂ ਆਦਿ 'ਚ ਪੌਦੇ ਲਾ ਕੇ ਨਵੀਂ ਪੀੜ੍ਹੀ ਨੂੰ ਵਾਤਾਵਰਣ ਸੰਭਾਲ ਦੀ ਸੇਧ ਦੇ ਰਹੀਐ।

**ਸੁਰੈਣ** - ਭਤੀਜ ਹੁਣ ਤਾਂ ਸਰਕਾਰ ਵੀ ਧੜਾ-ਧੜ ਟੋਏ ਪਟਾ ਰਹੀ ਐ ਸੜਕਾਂ ਦੇ ਨਾਲ, ਸੈਦ ਦਰਖਤ ਲਵਾ ਰਹੀ ਐ। ਲਗਦੈ ਸਰਕਾਰ ਦੇ ਕੰਨਾਂ ਤੇ ਵੀ ਜੂੰ ਸਰਕੀ ਐ।

**ਮੱਘਰ** - ਕੱਲੇ ਦਰਖਤ ਲਾਉਣ ਦਾ ਕੀ ਫੈਦਾ? ਉਨਾਂ ਦੀ ਸੰਭਾਲ ਵੀ ਹੋਣੀ ਚਾਹੀਦੀ ਐ। ਸੌ 'ਚੋਂ ਦਸ ਦਰਖਤ ਈ ਸਿਰੇ ਚੜ੍ਹਨਗੇ, ਉਨ੍ਹਾਂ ਦਸਾਂ ਨੂੰ ਕੁਝ ਮਹਿਕਮੇ ਦੇ ਅਫਸਰਾਂ ਨੇ ਖਾ ਜਾਣਾ ਕੁਝ ਲੋਕਾਂ ਨੇ, ਪਰਨਾਲਾ ਉੱਥੇ ਦਾ ਉੱਥੇ।"

**ਬਿੱਟੂ** - ਏਹਦਾ ਇੱਕ ਹੱਲ ਹੈਗਾ ਪਰ ਜੇ ਕੋਈ ਮੰਨੇ ਤਾਂ ਈ ਸੁਆਦ ਐ। ਸਰਕਾਰ ਨੂੰ ਚਾਹੀਦਾ ਬਈ ਉਹ ਸੜਕਾਂ ਦੇ ਨਾਲ-ਨਾਲ ਜਿੰਨ੍ਹੇ ਵੀ ਦਰਖਤ ਲਵਾ ਰਹੀ ਐ ਸਾਰਿਆਂ ਦੀ ਰਾਖੀ ਦਾ ਜਿੰਮਾ ਕਿਸਾਨਾਂ ਨੂੰ ਦੇ ਦੇਵੇ ਕਿਉਂ ਕਿ ਉਹ ਆਪਣੀ ਜਮੀਨ ਦੇ ਮੱਥੇ ਨਾਲ ਲਗਦੇ ਦਰਖਤਾਂ ਦੀ ਦੇਖ-ਭਾਲ ਚੰਗੀ ਤਰ੍ਹਾਂ ਕਰ ਸਕਦੇ ਐ ਉਹਨਾਂ ਦਰਖਤਾਂ 'ਚ ਕਿਸਾਨਾਂ ਦਾ ਹਿੱਸਾ ਪੱਤੀ ਰੱਖਿਆ ਜਾਵੇ ਤਾਂ ਕਿਸਾਨ ਆਪੇ ਦਰਖਤਾਂ ਨੂੰ ਸੰਭਾਲੇਗਾ ਨਾ ਚੋਰੀ-ਚਕਾਰੀ ਦਾ ਕੋਈ ਡਰ ਪਰ ਸਰਕਾਰ ਵਾਤਾਵਰਣ ਨੂੰ ਸੰਭਾਲਣ ਵੱਲ ਧਿਆਨ ਨਹੀਂ ਦਿੰਦੀ।

**ਮੱਘਰ** - ਇਹ ਤਾਂ ਸਾਰਿਆਂ ਨਾਲੋਂ ਵਧੀਆ ਸਕੀਮ ਐ। ਮੈਂ ਤਾਂ ਕਹਿਨਾ ਆਪਾਂ ਨੂੰ ਵੀ ਪਿੰਡ ਦੇ ਸਕੂਲ 'ਚ ਸਿਵਿਆਂ 'ਚ ਤੇ ਗੁਰਦੁਆਰੇ 'ਚ ਦਰਖਤ ਲਵਾਉਣੇ ਚਾਹੀਦੇ ਐ ਇਹ ਤਾਂ ਸਾਰਿਆਂ ਨਾਲੋਂ ਵੱਡਾ ਪੁੰਨ ਐ। ਕਿਉਂ ਮਾਨਾ ਕਰੇਗਾਂ ਫਿਰ ਪਹਿਲ ? ਲਾਦੇ ਹਜ਼ਾਰ ਖੰਡ ਕੋਈ ਨੀ ਢੂਈ ਪਾਟਦੀ ਤੇਰੀ। ਕੱਲੇ ਲੈਕਚਰਾਂ ਨਾਲ ਨਾ ਸਾਰੀ ਜਾ।

**ਬਿੱਟੂ** - ਮੱਘਰਾ ਆਪਾ ਕਿਤੇ ਭੱਜੇ ਆ ਯਾਰ ਐਹੋ ਜਿਹੇ ਕੰਮ ਜਦੋਂ ਮਰਜੀ ਕਹੋ ਆਪਾਂ ਤਿਆਰ ਆਂ। ਚੰਗਾ ਫਿਰ ਖੇਤ ਨੂੰ ਮਾਰ ਆਈਏ ਗੇੜਾ। ਬਣਾ ਲਿਓ ਰਾਇ ਆਪਾ ਪੂਰੇ ਤਿਆਰ ਆਂ।

---

ਸਫਾ 12 ਦੀ ਬਾਕੀ

ਉਸਨੂੰ ਹੇਠ ਲਿਖੇ ਲੱਛਣਾਂ ਦੇ ਅਧਾਰ ਤੇ " ਸੀਪੀਆ" ਦਵਾਈ ਦਿੱਤੀ:-

1 Dreams ; Rape, threats of rape- Sepia & cenchris

2 Delusion ; Calls her someone sleep during- only sepia

ਉਹ ਔਰਤ, ਹਫਤੇ ਬਾਅਦ ਆਈ ਤਾਂ ਚਿਹਰਾ ਹੀ ਬਦਲਿਆ ਹੋਇਆ ਸੀ, ਉਸਨੂੰ ਉਹ ਡਰ ਚੌਕਿਆ ਗਿਆ ਸੀ, ਅਗਲੇ ਹਫਤੇ ਤੱਕ ਬਹੁਤ ਹੀ ਨਾਰਮਲ ਮਹਿਸੂਸ ਕਰ ਰਹੀ ਸੀ ਤੇ ਤੀਸਰੇ ਹਫਤੇ ਤੱਕ ਬਿਲਕੁਲ ਠੀਕ ਸੀ।

---

## ਕਾਮ ਸਿੱਖਿਆ ਬਾਰੇ ਪਾਠਕ ਰਾਇ ਦੇਣ

ਸੰਪਾਦਕੀ ਬੋਰਡ ਇਹ ਮਹਿਸੂਸ ਕਰਦਾ ਹੈ ਕਿ ਬਹੁਤ ਸਾਰੇ ਮਾਨਸਿਕ ਰੋਗਾਂ ਦੇ ਪਿੱਛੇ ਮਨੁੱਖ ਦੇ ਕਾਮੁਕ ਵਿਵਹਾਰ ਬਾਰੇ ਗੈਰ ਵਿਗਿਆਨਕ ਧਾਰਨਾਵਾਂ ਕੰਮ ਕਰਦੀਆਂ ਹਨ। ਸਾਡੇ ਸਮਾਜ ਵਿੱਚ ਵਿਅਕਤੀਆਂ ਨੂੰ ਕਾਮ ਬਾਰੇ ਸਹੀ ਜਾਣਕਾਰੀ ਨਹੀਂ ਮਿਲਦੀ ਅਤੇ ਜੋ ਜਾਣਕਾਰੀ ਮਿਲਦੀ ਹੈ ਉਹ ਅਕਸਰ ਗੈਰ ਵਿਗਿਆਨਕ ਅਤੇ ਕਾਮ ਉਤੇਜਕ ਹੁੰਦੀ ਹੈ। ਸੰਪਾਦਕੀ ਬੋਰਡ ਇਹ ਸਮਝਦਾ ਹੈ ਕਿ ਤਰਕ ਸ਼ੀਲ ਮੈਗਜੀਨ ਵਿੱਚ ਕਾਮ ਬਾਰੇ ਵਿਗਿਆਨਕ ਢੰਗ ਦੀ ਸਿੱਖਿਆ ਦੇਣੀ ਜਰੂਰੀ ਹੈ ਪ੍ਰੰਤੂ ਇਸ ਸਬੰਧੀ ਕਾਲਮ ਸ਼ੁਰੂ ਕਰਨ ਤੋਂ ਪਹਿਲਾਂ ਅਸੀਂ ਪਾਠਕਾਂ ਦੀ ਰਾਇ ਜਾਣਨੀ ਚਾਹੁੰਦੇ ਹਾਂ ਕਿ

1. ਕੀ ਉਹ ਅਜਿਹਾ ਕਾਲਮ ਸ਼ੁਰੂ ਕਰਨ ਦੇ ਹੱਕ ਵਿੱਚ ਹਨ?
2. ਜੇ ਉਹ ਹੱਕ ਵਿੱਚ ਹਨ ਤਾਂ ਉਹ ਕਿਸ ਕਿਸਮ ਦੀ ਜਾਣਕਾਰੀ ਚਾਹੁੰਦੇ ਹਨ ?
3. ਅਤੇ ਜੇ ਉਹ ਕਾਲਮ ਸ਼ੁਰੂ ਕਰਨ ਦੇ ਹੱਕ ਵਿੱਚ ਨਹੀਂ ਤਾਂ ਉਹਨਾਂ ਦੀ ਰਾਇ ਅਨੁਸਾਰ ਸਮਾਜ ਵਿੱਚ ਕਾਮ ਬਾਰੇ ਵਿਗਿਆਨਕ ਜਾਣਕਾਰੀ ਦਾ ਪ੍ਰਸਾਰ ਕਿਵੇਂ ਹੋਵੇ ?
4. ਪਾਠਕ ਆਪਣੀ ਰਾਇ ਭੇਜਦੇ ਸਮੇਂ ਵਿਆਪਕ ਪੱਧਰ ਤੇ ਫੈਲ ਰਹੀ ਏਡਜ, ਵੱਧ ਰਹੀ ਵਸੋਂ ਆਦਿ ਨੂੰ ਵੀ ਧਿਆਨ ਵਿੱਚ ਰੱਖਣ।

ਹੱਡ ਬੀਤੀ

## ....ਤੇ ਉਹ ਚਿੱਠੀ ਮੇਰਾ ਕੁਝ ਨਾ ਵਿਗਾੜ ਸਕੀ

ਲੋਕਾਂ ਨੂੰ ਗੁੰਮਰਾਹ ਕਰਨ ਲਈ ਕਿਹੜੇ-ਕਿਹੜੇ ਤਰੀਕੇ ਅਪਣਾਏ ਜਾਂਦੇ ਹਨ, ਇਸ ਦੀ ਅਨੋਖੀ ਉਦਾਹਰਣ ਮੈਨੂੰ ਖ਼ੁਦ ਦੇਖਣ ਨੂੰ ਮਿਲੀ।

ਗੱਲ ਫਰਵਰੀ, 1999 ਦੀ ਹੈ। ਮੇਰੇ ਇੱਕ ਦੋਸਤ ਦੇ ਘਰ ਵਿਦੇਸ਼ੀ ਲਿਫ਼ਾਫੇ ਵਾਲੀ ਚਿੱਠੀ ਆਈ। ਵਿਦੇਸ਼ੀ ਲਿਫ਼ਾਫੇ ਵਾਲੀ ਚਿੱਠੀ ਦੇਖ ਕੇ ਘਰ ਵਾਲੇ ਕੁਝ ਖੁਸ਼ ਵੀ ਹੋਏ। ਜਿਸ ਉਪਰ ਲਿਬਨਾਨ ਦੇਸ਼ ਦੀਆਂ ਟਿੱਕਟਾਂ ਲੱਗੀਆਂ ਹੋਈਆਂ ਸਨ। ਜਦੋਂ ਲਿਫ਼ਾਫਾ ਖੋਲ੍ਹਿਆ ਗਿਆ ਤਾਂ ਉਸ ਵਿਚੋਂ ਨਿਕਲੀ ਇੱਕ ਪੇਜ਼ 'ਤੇ ਲਿਖੀ ਚਿੱਠੀ ਨੇ ਉਹਨਾਂ ਦੀ ਖੁਸ਼ੀ, ਫ਼ਿਕਰ ਵਿੱਚ ਤਬਦੀਲ ਕਰ ਦਿੱਤੀ। ਜਿਹੜੀ ਕਿ ਕਿਸੇ 'ਸਾਈਂ ਬਾਬੇ ਦੇ ਭਗਤ' ਨੇ ਲਿਖੀ ਸੀ। ਉਸ ਉੱਤੇ ਲਿਖਣ ਵਾਲੇ ਦਾ ਕੋਈ ਨਾਂ ਜਾਂ ਸਿਰਨਾਵਾਂ ਵੀ ਨਹੀਂ ਸੀ। ਚਿੱਠੀ ਵਿੱਚ ਲਿਖਿਆ ਸੀ ਕਿ 'ਜਿਸ ਨੂੰ ਵੀ ਇਹ ਚਿੱਠੀ ਮਿਲੀ ਹੈ, ਉਹ ਭਾਗਾਂ ਵਾਲਾਂ ਹੈ, ਉਸ ਦਾ ਹਰ ਕੰਮ ਠੀਕ ਹੁੰਦਾ ਆਇਆ ਹੈ ਪਰ ਸ਼ਰਤ ਇਹ ਹੈ ਕਿ ਇਸ ਚਿੱਠੀ ਨੂੰ 45 ਦਿਨ ਤੋਂ ਜ਼ਿਆਦਾ ਆਪਣੇ ਪਾਸ ਨਹੀਂ ਰੱਖਣਾ, ਜੇਕਰ ਅਜਿਹਾ ਹੁੰਦਾ ਹੈ ਤਾਂ ਤੁਹਾਡਾ ਬਹੁਤ ਨੁਕਸਾਨ ਹੋ ਸਕਦਾ ਹੈ, ਜਿਸ ਤਰ੍ਹਾਂ ਕਿ ਮੇਰਾ ਹੋਇਆ ਹੈ, ਇਸ ਲਈ ਜੇਕਰ ਆਪ ਆਪਣੇ ਕਿਸੇ ਦੋਸਤ, ਜਾਂ ਰਿਸ਼ਤੇਦਾਰ ਦਾ ਭਲਾ ਚਾਹੁੰਦੇ ਹੋ, ਉਸ ਨੂੰ ਇਹ ਚਿੱਠੀ ਜਲਦੀ ਭੇਜੋ, ਜੇਕਰ ਆਪ ਨੇ ਇਸ ਨੂੰ ਮਜ਼ਾਕ ਸਮਝ ਪਾੜ੍ਹਿਆ ਤਾਂ ਵੀ ਆਪ ਦਾ ਬਹੁਤ ਨੁਕਸਾਨ ਹੋ ਸਕਦਾ ਹੈ। ਜੇਕਰ 45 ਦਿਨ ਦੇ ਅੰਦਰ ਆਪ ਨੇ ਇਸ ਨੂੰ ਅੱਗੇ ਘੱਲ੍ਹ ਦਿੱਤਾ ਤਾਂ ਆਪ ਦੇ ਸਾਰੇ ਕੰਮ ਠੀਕ ਹੋ ਜਾਣਗੇ, ਮਨ ਦੀ ਹਰ ਮੁਰਾਦ ਪੂਰੀ ਹੋ ਜਾਵੇਗੀ'।

ਚਿੱਠੀ ਪੜ੍ਹ ਕੇ ਨੁਕਸਾਨ ਹੋਣ ਦੇ ਡਰੋਂ ਮੇਰਾ ਦੋਸਤ ਅਤੇ ਉਸ ਦੇ ਘਰ ਵਾਲੇ ਬਹੁਤ ਡਰ ਗਏ ਤੇ ਘਰ ਵਾਲੇ ਮੇਰੇ ਦੋਸਤ ਨੂੰ ਛੇਤੀ ਤੋਂ ਛੇਤੀ ਉਸ ਚਿੱਠੀ ਨੂੰ ਕਿਸੇ ਨੂੰ ਭੇਜਣ ਲਈ ਕਹਿਣ ਲੱਗੇ। ਮੈਂ ਆਪਣੇ ਦੋਸਤ ਨੂੰ ਸਮਝਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਪਰ ਹੋਛੀ ਮਾਨਸਿਕਤਾ ਸਾਡਾ ਪੱਲ੍ਹਾ ਨਹੀਂ-ਛੱਡਦੀ। ਮੈਂ ਉਸਨੂੰ ਦੱਸਿਆ ਕਿ 'ਇਹ ਸਭ ਬਕਵਾਸ ਹੈ, ਇਸ ਤੋਂ ਪਹਿਲਾਂ ਵੀ ਇਹੋ ਜਿਹੇ ਇਸ਼ਤਿਹਾਰ ਆਮ ਵੰਡੇ ਜਾਂਦੇ ਰਹੇ ਹਨ। ਹਾਲੇ ਉਹਨਾਂ ਵਿਚ ਤਾਂ ਕਿਸੇ ' ਸ਼ੇਸ਼ ਨਾਗ ਦੇ ਪ੍ਰਗਟ' ਹੋਣ ਦੀ ਕਹਾਣੀ ਬਾਰੇ ਵੀ ਦੱਸਿਆ ਹੁੰਦਾ ਸੀ, ਪਰ ਇਸ ਵਿੱਚ ਤਾਂ ਅਜਿਹੀ ਕਿਸੇ ਘਟਨਾ ਬਾਰੇ ਵੀ ਕੁਝ ਨਹੀਂ ਲਿਖਿਆ ਗਿਆ, ਇਸ ਉੱਪਰ ਵਿਸ਼ਵਾਸ਼ ਕਰਨ ਦੀ ਕੋਈ ਤੁਕ ਨਹੀਂ ਬਣਦੀ।'

ਮੇਰੇ ਲੱਖ ਸਮਝਾਉਣ ਦੀ ਕੋਸ਼ਿਸ਼ ਕਰਨ 'ਤੇ ਵੀ ਉਸ ਦਾ ਦਿਲ ਨਾ ਖੜ੍ਹਿਆ। ਉਸ ਨੂੰ ਵਿਸ਼ਵਾਸ਼ ਦੁਆਉਣ ਲਈ ਮੈਂ ਉਸ ਚਿੱਠੀ ਦੀ ਫ਼ੋਟੋ-ਸਟੇਟ ਕਾਪੀ ਕਰਵਾ ਕੇ ਆਪਦੇ ਕੋਲ ਰੱਖ ਲਈ ਤੇ ਆਪਣੇ ਦੋਸ ਤ ਨੂੰ ਕਿਹਾ ਕਿ 'ਜੇਕਰ ਅਜੇ ਵੀ ਤੇਰਾ ਦਿਲ ਨਹੀਂ ਖੜ੍ਹਦਾ ਤਾਂ ਭਾਵੇਂ ਤੂੰ ਇਸ ਚਿੱਠੀ ਨੂੰ ਕਿਸੇ ਹੋਰ ਨੂੰ ਭੇਜ੍ਹ ਦੇ ਪਰ ਮੈਂ ਇਸ ਨੂੰ ਆਪਣੇ ਕੋਲ ਹੀ ਰੱਖਾਂਗਾ, ਤੂੰ ਦੇਖ ਲਈਂ, ਇਹ ਚਿੱਠੀ ਮੇਰਾ ਕੀ ਵਿਗਾੜ ਸਕਦੀ ਹੈ।'

ਅੱਜ 45 ਦਿਨ ਤਾਂ ਕੀ, ਕਈ ਮਹੀਨੇ ਹੋ ਚੁੱਕੇ ਹਨ ਉਸ ਘਟਨਾ ਨੂੰ, ਉਹ ਚਿੱਠੀ ਅੱਜ ਤੱਕ ਮੇਰਾ ਕੁਝ ਨਹੀਂ ਵਿਗਾੜ ਸਕੀ। ਇਸ ਬਾਰੇ ਦੁਬਾਰਾ ਮੈਂ ਆਪਦੇ ਦੋਸਤ ਨੂੰ ਫਿਰ ਸਮਝਾਉਣ ਦੀ ਕੋਸ਼ਿਸ਼ ਕੀਤੀ ਤੇ ਉਸਨੇ ਅੱਗੇ ਤੋਂ ਅਜਿਹੀਆਂ ਗੱਲਾਂ ਪ੍ਰਤੀ ਸੁਚੇਤ ਰਹਿਣ ਦਾ ਵਾਅਦਾ ਕੀਤਾ। ਉਹ ਚਿੱਠੀ ਅੱਜ ਵੀ ਮੇਰੇ ਕੋਲ ਹੈ।

*ਜਸਵੀਰ ਸਿੰਘ ' ਕੰਗਣਵਾਲ '*

ਕੇਸ ਰਿਪੋਰਟ

## ਆਖਰ ਤਰਕਸ਼ੀਲ ਹੀ ਕੰਮ ਆਇਆ

ਲੱਗਭਗ ਇੱਕ ਸਾਲ ਪਹਿਲਾਂ ਮੇਰੇ ਕੋਲ ਮੇਰੇ ਦੋਸਤ ਨਾਲ ਇੱਕ ਵਿਅਕਤੀ ਆਇਆ ਜੋ ਕਿ ਕਾਫੀ ਸਮੇਂ ਤੋਂ ਰਾਤ ਸਮੇਂ ਡਰਦਾ ਸੀ। ਸਾਰੀ-ਸਾਰੀ ਰਾਤ ਉਸ ਨੂੰ ਨੀਂਦ ਨਾ ਆਉਂਦੀ ਕਾਰਨ ਪੁੱਛਣ ਤੇ ਉਸ ਨੇ ਦੱਸਿਆਂ ਕਿ ਉਹ ਸ਼ਰਾਬ ਦਾ ਸੇਵਨ ਕਾਫੀ ਸਮੇਂ ਤੋਂ ਕਰ ਰਿਹਾ ਸੀ। ਇੱਕ ਵਾਰ ਉਸ ਦੀ ਪਤਨੀ ਕਿਸੇ ਗੁਆਂਢਣ ਦੇ ਕਹਿਣ ਤੇ ਉਸ ਨੂੰ ਕਿਸੇ ਸਿਆਣੇ ਕੋਲ ਸ਼ਰਾਬ ਛੁਡਾਉਣ ਲਈ ਲੈ ਗਈ। ਉਸ ਸਿਆਣੇ ਨੇ ਕੁਝ ਲੈਚੀਆਂ ਕਰ ਕੇ ਦਿੱਤੀਆਂ। ਲੈਚੀਆਂ ਖਾਣ ਤੋਂ ਬਾਦ ਉਹ ਸ਼ਰਾਬ ਤਾਂ ਨਾ ਛੱਡ ਸਕਿਆ ਪਰ ਰਾਤ ਸਮੇਂ ਉਸ ਨੂੰ ਡਰ ਲੱਗਣ ਲੱਗ ਪਿਆ। ਕਦੇ ਕਾਲੇ ਕੱਪੜਿਆਂ ਵਾਲੇ ਵਿਅਕਤੀ, ਕਦੇ ਕਿਸੇ ਹੋਰ ਡਰਾਉਣੇ ਰੂਪ ਵਿੱਚ ਉਸ ਨੂੰ ਧਮਕੀਆਂ ਦੇਣ ਲੱਗੇ ਕਿ ਜੇ ਤੂੰ ਸ਼ਰਾਬ ਨਾ ਛੱਡੀ ਅਸੀਂ ਤੈਨੂੰ ਮਾਰ ਦਿਆਂਗੇ। ਇਸ ਸਬੰਧੀ ਉਹ ਪਿੰਡ ਦੇ ਕਿਸੇ ਮੰਦਰ ਦੇ ਪੁਜਾਰੀ ਕੋਲ ਗਿਆ, ਉਸ ਨੇ ਪੱਤਰੀ ਖੋਲਣ ਲਈ 100 ਰੁਪਏ ਮੰਗੇ. ਜੋ ਉਹ ਨਾ ਦੇ ਸਕਿਆ ਅਤੇ ਉਸ ਪੁਜਾਰੀ ਨੇ ਪੱਤਰੀ ਖੋਲਣ ਤੋਂ ਜਵਾਬ ਦੇ ਦਿੱਤਾ ਇਸ ਨਾਲ ਉਹ ਹੋਰ ਘਬਰਾ ਗਿਆ। ਉਸ ਦੀ ਕਹਾਣੀ ਸੁਣਨ ਤੋਂ ਬਾਦ ਮੈਂ ਉਸ ਨੂੰ ਇੱਕ 10 ਪੈਸੇ ਦਾ ਸਿੱਕਾ ਦਿੱਤਾ ਅਤੇ ਪਾਣੀ ਨਾਲ ਧੋ ਕੇ ਆਪਣੀ ਮੁੱਠੀ ਵਿੱਚ ਰੱਖਣ ਨੂੰ ਕਿਹਾ. ਅਤੇ ਸੁਝਾਅ ਦਿੱਤਾ ਕਿ ਜੇਕਰ ਇਹ ਗਰਮ ਹੋ ਗਿਆ ਤਾਂ ਅੱਗੇ ਤੋਂ ਨਾ ਤੈਨੂੰ ਕੋਈ ਡਰ ਲੱਗੇਗਾ ਅਤੇ ਨਾ ਹੀ ਤੇਰਾ ਸ਼ਰਾਬ ਨੂੰ ਮਨ ਕਰੇਗਾ। ਇਸੇ ਤਰ੍ਹਾਂ ਹੀ ਹੋਇਆ ਅਤੇ ਉਹ ਵਿਅਕਤੀ ਨਾ ਉਸ ਤੋਂ ਬਾਦ ਡਰਿਆ ਅਤੇ ਨਾ ਹੀ ਉਸ ਨੇ ਸ਼ਰਾਬ ਹੀ ਪੀਤੀ ਹੈ। ਇਹ 'ਸਿਆਣਪ' ਕਰਨ ਵਾਲੇ, ਜਾਂ ਪੱਤਰੀਆਂ ਵਾਲੇ ਤਾਂ ਮਨ ਵਿੱਚ ਬੈਠੇ ਭਰਮ ਜਾਂ ਵਹਿਮ ਨੂੰ ਹੋਰ ਪੱਕਾ ਹੀ ਕਰਦੇ ਹਨ ਇਸ ਲਈ ਇਹਨਾਂ ਤੋਂ ਦੂਰ ਰਹਿ ਕੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨਾਲ ਹੀ ਸੰਪਰਕ ਕਰਨਾ ਚਾਹੀਦਾ ਹੈ।

*ਸਤੀਸ਼ ਕੁਮਾਰ ਆਲੋਵਾਲ*
*ਮੈਂਬਰ - ਇਕਾਈ ਭਾਦਸੋਂ*

ਮਿੰਨੀ ਕਹਾਣੀ

## ਰਾਜ਼

ਪੰਜ ਸਾਲ ਪਹਿਲਾਂ, ਮੈਂ ਉਸ ਨੂੰ ਬੱਸਾਂ ਵਿੱਚ ਧੱਕੇ ਖਾਂਦੇ ਵੇਖਿਆ ਸੀ। ਓਦੋਂ ਉਹ ਬੇਰੁਜ਼ਗਾਰ ਸੀ। ਪਤਲਾ ਇਕਹਿਰਾ ਸਰੀਰ, ਜਵਾਨੀ ਵਿਚ ਵੀ ਚਿਹਰਾ ਝੁਰੜੀਆਂ ਨਾਲ ਭਰਿਆ ਹੋਇਆ. ਉਹ ਬਹੁਤ ਚਿੰਤਤ ਦੀਂਹਦਾ ਸੀ।

ਅੱਜ ਉਹ ਏਅਰ ਕੰਡੀਸ਼ਨਡ ਗੱਡੀਆਂ ਵਿਚ ਘੁੰਮਦਾ, ਮਹਿਲ ਨੁਮਾ ਮਕਾਨ ਵਿੱਚ ਰਹਿੰਦਾ ਸੀ। ਤੇ ਉਸ ਦਾ ਸਰੀਰ ਇਤਨਾ ਫੁੱਲ ਚੁੱਕਾ ਸੀ ਕਿ ਢੋਲ ਵੀ ਛੋਟਾ ਲੱਗਦਾ ਸੀ।

" ਆਖਰ ਇਸ ਤਰੱਕੀ ਦਾ ਰਾਜ਼ ਕੀ ਏ ?" ਮੈਂ ਪੁੱਛਿਆ।

" ਮੈਂ ਸਾਧੂ ਬਣ ਗਿਆ ਹਾਂ," ਉਸ ਨੇ ਉਤਰ ਦਿੱਤਾ।

*ਜਪਿੰਦਰ ਗਿੱਲ*
*627\3ਬੀ 1 ਮੁਹਾਲੀ।*



ਬਹਿਸ ਜਾਰੀ ਹੈ

## ਮੈਂ ਬਿੱਗ ਬੈਂਗ ਸਿਧਾਂਤ ਵਿੱਚ ਵਿਸ਼ਵਾਸ ਨਹੀਂ ਕਰਦਾ

ਮੂਲ ਲੇਖਕ- ਜੇ.ਬੀ. ਨਾਰਲੀਕਰ
ਅਨੁਵਾਦਕ: - ਗੁਰਪ੍ਰੀਤ ਕੌਰ (ਪ੍ਰਿੰਸੀ.)

ਮੈਕਸ ਬੌਰਨ ਜੋ ਕੁਆਂਤਮ ਭੌਤਿਕੀ ਦੇ ਮੋਢੀਆਂ ਵਿਚੋਂ ਇਕ ਸਨ, ਨੇ ਕਿਹਾ, "ਆਧੁਨਿਕ ਖਗੋਲ ਵਿਗਿਆਨ ਪੱਕੇ ਸ਼ਾਹ ਰਾਹ ਤੋਂ ਭਟਕ ਕੇ ਵੀਰਾਨ ਰਾਹ ਤੇ ਚੱਲ ਪਿਆ ਹੈ ਜਿੱਥੇ ਪਰਖ ਪੜਤਾਲ ਦੇ ਡਰ ਤੋਂ ਬਗੈਰ ਬਿਆਨਬਾਜ਼ੀਆਂ ਕੀਤੀਆਂ ਜਾਂਦੀਆਂ ਹਨ।" ਅਜਿਹੀਆਂ ਬਿਆਨਬਾਜ਼ੀਆਂ ਆਧੁਨਿਕ ਸਮੇਂ ਤੋਂ ਨਹੀਂ ਸਗੋਂ ਕਈ ਦਹਾਕਿਆਂ ਤੋਂ ਕੀਤੀਆਂ ਜਾ ਰਹੀਆਂ ਹਨ। ਮੈਂ ਖਗੋਲ ਵਿਗਿਆਨ ਦੀ ਖੋਜ ਦੇ ਕਿੱਤੇ ਵਿਚ ਆਪਣੀ ਉਮਰ ਦੇ 40 ਸਾਲ ਲਗਾ ਦਿੱਤੇ ਹਨ, ਮੈਨੂੰ ਅਕਸਰ ਸਵਾਲ ਕੀਤਾ ਜਾਂਦਾ ਹੈ ਕਿ ਮੈਂ ਬ੍ਰਹਿਮੰਡ ਦੀ ਉਤਪਤੀ ਵਾਲੇ ਬਿਗ-ਬੈਂਗ ਸਿਧਾਂਤ ਨੂੰ ਸਵੀਕਾਰ ਕਿਉਂ ਨਹੀਂ ਕਰਦਾ। ਮੈਂ ਬਿਗ-ਬੈਂਗ ਸਿਧਾਂਤ ਨੂੰ ਇਸ ਲਈ ਨਹੀਂ ਮੰਨਦਾ ਕਿਉਂਕਿ ਇਸ ਵਿੱਚ ਵਿਗਿਆਨਕ ਨਿਯਮਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾ ਰਹੀ, ਬਿਗ-ਬੈਂਗ ਦੇ ਸ਼ਰਧਾਲੂਆਂ ਲਈ ਇਹ ਇਕ ਵਿਸ਼ਵਾਸ ਦੀ ਚੀਜ ਬਣ ਗਈ ਹੈ।

ਸਾਇੰਸ ਨੇ ਇਸ ਕਰਕੇ ਵਿਕਾਸ ਕੀਤਾ ਕਿਉਂਕਿ ਉਹ ਆਪਣੇ ਅਨੁਸ਼ਾਸ਼ਨ ਵਿਚ ਬੱਝੀ ਹੋਈ ਸੀ। ਸਿਧਾਤਾਂ ਬਾਰੇ ਤਜ਼ਰਬੇ ਤੇ ਖਰੀਆਂ ਉਤਰਦੀਆਂ ਭਵਿੱਖਬਾਣੀਆਂ ਹੋਣੀਆਂ ਚਾਹੀਦੀਆਂ ਹਨ। ਪਰ ਸਿਧਾਂਤਾਂ ਨੂੰ ਵਾਰ ਵਾਰ ਤਜਰਬਿਆਂ ਰਾਹੀਂ ਪਰਖਿਆਂ ਜਾਣਾ ਚਾਹੀਦਾ ਹੈ। ਭਵਿੱਖਬਾਣੀਆਂ ਗਲਤ ਸਾਬਤ ਵੀ ਹੋ ਸਕਦੀਆਂ ਹਨ।

ਕੋਈ ਅਜਿਹਾ ਵਰਤਾਰਾ ਜੋ ਇਕ ਮੌਕੇ ਤੇ ਇੱਕੋ ਵਾਰ ਵਾਪਰਿਆ ਹੋਵੇ, ਜਿਸ ਦੀ ਸਿਧਾਂਤ ਵਿਆਖਿਆ ਕਰਦਾ ਹੋਵੇ, ਪ੍ਰਮਾਣਿਤ ਨਹੀਂ ਹੋ ਸਕਦਾ ਜਦ ਤੱਕ ਯੋਗ ਪ੍ਰਮਾਣ ਨਹੀਂ ਹੈ।

**ਤਰੰਗ ਸਿਧਾਂਤ** :- ਕੋਈ ਪ੍ਰਯੋਗਸ਼ਾਲਾ ਵਿਗਿਆਨੀ, ਵਿਗਿਆਨ ਦੇ ਵਿਕਾਸ ਲਈ ਮਾਰਗ ਦਰਸ਼ਨ ਕਰਨ ਵਾਲੀਆਂ ਅਵੱਸ਼ਕ ਲੋੜਾਂ ਵਾਸਤੇ, ਮੁਕਾਬਲੇ 'ਚ ਨਹੀਂ ਆਵੇਗਾ। ਵਿਗਿਆਨ ਦੇ ਇਤਿਹਾਸ ਉਤੇ ਝਾਤ ਮਾਰਿਆਂ ਇਹ ਤੱਥ ਸਾਹਮਣੇ ਆਵੇਗਾ। ਜੋ ਤਜਰਬੇ ਸਿਰਫ ਇਕ ਵਿਅਕਤੀ ਦੀ ਪ੍ਰਯੋਗਸ਼ਾਲਾ 'ਚ ਕੀਤੇ ਗਏ ਤੇ ਹੋਰਨਾਂ ਵਲੋਂ ਦੁਹਰਾਏ ਨਾ ਗਏ ਹੋਣ ਉਹ ਤਜਰਬੇ ਪ੍ਰਮਾਣਤ ਨਹੀਂ ਹੋ ਸਕਦੇ। ਉਦਾਹਰਣ ਵਜੋਂ ਐਕਸ ਕਿਰਨਾਂ ਦੇ ਮੁਕਾਬਲਤਨ ਐਨ ਕਿਰਨਾਂ ਦੀ ਹੋਂਦ ਦੇ ਦਾਅਵੇ ਕੀਤੇ ਗਏ (ਜਿਨ੍ਹਾਂ ਦੀ ਕੋਈ ਹੋਂਦ ਨਹੀਂ ਸੀ- ਅਨੁਵਾਦਿਕ)

ਤਾਰਾ ਵਿਗਿਆਨ ਵਿਚ ਆਮ ਰੂਪ ਵਿਚ ਵੀ ਅਨੇਕਾਂ ਸੰਭਾਵਨਾਵਾਂ ਹੋਣ ਦੇ ਬਾਵਜੂਦ ਸੀਮਤਾਵਾਂ ਹਨ। ਤਾਰਾ ਵਿਗਿਆਨੀ ਉਨ੍ਹਾਂ ਦਾ ਸਾਹਮਣਾ ਕਰਦੇ ਹੋਏ ਵੀ ਉਸ ਖਗੋਲ ਉਪਰ ਕਾਬੂ ਨਹੀਂ ਪਾ ਸਕਦੇ ਜਿਸ ਨੂੰ ਉਨ੍ਹਾਂ ਨੇ ਨਿਰਖਣਾ ਪਰਖਣਾ ਸ਼ੁਰੂ ਕੀਤਾ ਹੈ। ਉਨ੍ਹਾਂ ਨੂੰ ਵੱਧ ਤੋਂ ਵੱਧ ਸਾਇੰਸ ਦੇ ਸਿਧਾਂਤ, ਜੋ ਪ੍ਰਯੋਗਸ਼ਾਲਾਵਾਂ ਦੀਆਂ ਦੀਵਾਰਾਂ ਤੱਕ ਸੀਮਤ ਸਨ, ਤੋਂ ਅੱਗੇ ਜਾ ਕੇ ਅਸੀਮ ਬ੍ਰਹਿਮੰਡ ਦੇ ਵਰਤਾਰੇ ਤੇ ਤਾਰਿਆਂ ਦੀ ਗਤੀ ਦਾ ਅਧਿਐਨ ਕਰਨ ਲਈ ਗੁਰੂਤਾ ਖਿੱਚ ਦੇ ਨਿਯਮ ਉਤੇ ਚਲਦਿਆਂ ਵਿਗਿਆਨ ਦੇ ਤੰਗ ਤੇ ਸਿੱਧੇ ਰਸਤਿਆਂ ਉਤੇ ਚੱਲਣਾ ਪੈਂਦਾ ਹੈ ਜਿਨ੍ਹਾਂ ਤੋਂ ਕੁਝ ਪ੍ਰਾਪਤੀਆਂ ਵੀ ਹੋਈਆਂ। ਯੂਰੇਨਸ ਗ੍ਰਹਿ ਦੀ ਸਪਸ਼ਟ ਬਿਖਰੀ ਗਤੀ ਦੀ ਘੋਖ ਪੜਤਾਲ ਦਾ ਸਿੱਟਾ ਨੈਪਚੂਨ ਗ੍ਰਹਿ ਨੂੰ ਲੱਭਣ 'ਚ ਨਿਕਲਿਆ। ਨਿਊਟਨ ਦੇ ਦਰਸਾਏ ਗ੍ਰਹਿ ਪੱਥ ਤੋਂ ਫਿਰ ਯੂਰੇਨਸ ਕਿਵੇਂ ਵੱਖਰਾ ਹੋ ਗਿਆ। ਕਿਥੇ ਨਿਰੀਖਣ ਕਰਨ ਵਿਚ ਗਲਤੀ ਹੋਈ। ਕੀ ਇਸ ਵਾਸਤੇ ਨਿਊਟੋਨੀਅਨ ਨਿਯਮ ਗਲਤ ਨਹੀਂ ਸਨ ? ਨਹੀਂ, ਕਿਸੇ ਅੰਤਮ ਸਿੱਟੇ 'ਤੇ ਪਹੁੰਚਣ ਤੋਂ ਪਹਿਲਾਂ ਤੀਜੀ ਅਖਤਿਆਰੀ ਹੋਂਦ ਸੀ, ਜੋ ਅਣਜਾਣੇ ਬਾਹਰੀ ਵਰਤਾਰੇ ਭਾਵ ਯੂਰੇਨਸ ਦੀ ਨੇੜਤਾ ਸੀ। ਇਕ ਨਵੇਂ ਗ੍ਰਹਿ ਨੈਪਚੂਨ ਦੀ ਗੁਰੂਤਾ ਖਿੱਚ ਇਸ ਦੇ ਗ੍ਰਹਿ ਪੰਧ 'ਚ ਵਿਘਨ ਪਾ ਰਹੀ ਸੀ।

**ਪਿਛਲਝਾਤ** :- ਮੈਂ ਉਦਾਹਰਣ ਇਹ ਦਿਖਾਉਣ ਲਈ ਦਿੱਤੀ ਹੈ ਕਿ ਤਾਰਾ ਵਿਗਿਆਨ ਸਿਰਫ ਵਿਗਿਆਨਕ ਪਧਤੀ ਨਾਲ ਹੀ ਜੁੜਿਆ ਹੁੰਦਾ ਹੈ। ਅਨੇਕਾਂ ਹੋਰ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਵੀਂਹਵੀ ਸਦੀ ਦੇ ਖਗੋਲ ਵਿਗਿਆਨ ਦੀ ਸਫ਼ਲ ਕਹਾਣੀ, ਤਾਰੇ ਕਿਉਂ ਚਮਕਦੇ ਹਨ, ਕਿਵੇਂ ਬਣਦੇ ਹਨ, ਦੇ ਵਿਕਸਿਤ ਹੋਣ ਦਾ ਸਿਧਾਤ ਹੈ। ਜਦੋਂ ਸੂਰਜ ਕਿਉਂ ਚਮਕਦਾ ਹੈ ਦੀ ਵਿਆਖਿਆ ਕੀਤੀ ਜਾ ਰਹੀ ਸੀ ਉਦੋਂ ਸਿਧਾਂਤਕਾਰ ਸੂਰਜ ਦੀ ਰੇਡੀਏਸ਼ਨ ਸ਼ਕਤੀ ਦੀ ਸਿਰਫ ਵਿਆਖਿਆ ਨਾ ਕਰਦੇ ਹੋਏ ਉਸਦੇ ਤਲ, ਤਾਪਮਾਨ, ਉਸ ਦੇ ਪੁੰਜ ਨੂੰ ਦਰਸਾਕੇ ਸਿਧਾਤ ਦੀ ਪਰਖ ਕਰਦੇ ਸਨ।

1929 ਵਿਚ ਐਡਵਿਨ ਹੱਬਲ ਦੀ ਲੱਭਤ ਨੇ ਖਗੋਲ ਵਿਗਿਆਨ ਸਿਧਾਂਤਾਂ ਦੀ ਸਭ ਤੋਂ ਪਹਿਲਾਂ ਨੀਂਹ ਤਿਆਰ ਕੀਤਾ। ਸਭ ਤੋਂ ਪ੍ਰਮੁੱਖ ਕੀਮਤੀ ਪਹਿਲੂ ਇਹ ਸੀ ਕਿ ਉਨ੍ਹਾਂ ਸੁਝਾਉ ਦਿੱਤਾ ਕਿ ਬ੍ਰਹਿਮੰਡ ਫੈਲ ਰਿਹਾ ਹੈ। ਸਾਰੀਆਂ ਗਲੈਕਸੀਆਂ ਇਕ ਦੂਜੀ ਤੋਂ ਦੂਰ ਜਾ ਰਹੀਆਂ ਹਨ। ਸਿਧਾਂਤਕ ਤੌਰ ਤੇ ਇਸ ਤੱਥ ਤੋਂ ਬ੍ਰਹਿਮੰਡ ਫੈਲਣ ਦੇ ਸਾਧਾਰਣ ਮਾਡਲ ਤਿਆਰ ਕੀਤੇ ਗਏ ਜਿਨ੍ਹਾਂ ਰਾਹੀਂ 10 ਅਰਬ ਸਾਲ ਪਹਿਲਾਂ ਬ੍ਰਹਿਮੰਡ ਨੂੰ ਭਿਆਨਕ ਧਮਾਕੇ ਰਾਹੀਂ ਸ਼ੁਰੂ ਹੁੰਦਾ ਮਿਥਿਆ ਗਿਆ।

ਇਹ ਸੀ ਅਖੌਤੀ ਬਿਗ ਬੈਂਗ ਮਾਡਲ। ਇਸ ਬਾਰੇ 1960 ਦੇ ਅੱਧ 'ਚ ਬਹੁਤ ਵੱਡਾ ਹੁੰਗਾਰਾ ਮਿਲਿਆ। ਜਦੋਂ ਬ੍ਰਹਿਮੰਡ ਦੇ ਸਮੁੱਚ ਪਿਛੋਕੜ ਵਿਚ ਮਾਈਕਰੋਵੇਵ ਦੇ ਰੂਪ ਵਿਚ ਰੇਡੀਏਸ਼ਨ ਪਾਈ ਗਈ ਇਸ ਦੇ ਪਿੱਛੋ ਬ੍ਰਹਿਮੰਡ ਦੇ ਸ਼ੁਰੂਆਤੀ ਯੁੱਗ ਸਮੇਂ ਬਹੁਤ ਗਰਮ ਹੋਣ ਬਾਰੇ ਭਰੋਸਾ ਕੀਤਾ ਗਿਆ। ਇਹ ਭਵਿੱਖਬਾਣੀ 1948 'ਚ ਕੀਤੀ ਗਈ ਸੀ ਇਸ ਬਾਰੇ ਖੋਜ ਪੜਤਾਲ ਤੇ ਅਗਾਊਂ ਅਭਿਆਸ ਨੇ ਸਾਰੇ ਵਰਤਾਰੇ ਦੀ ਪ੍ਰੋੜਤਾ ਕੀਤੀ।

1970 ਵਿਆਂ ਤੱਕ ਤਾਰਾ ਵਿਗਿਆਨੀਆ ਨੇ ਬ੍ਰਹਿਮਡ ਨੂੰ. ਇਕ ਲੰਬੇ ਫਾਸਲੇ ਦੀ ਸਮੱਸਿਆ ਸਮਝ ਕੇ, ਇਸ ਨੂੰ ਸੁਲਝਾਉਣ ਦੀ ਕੋਸ਼ਿਸ਼ ਕੀਤੀ ਤੇ ਉਨ੍ਹਾਂ ਨੇ ਤੱਥ ਇੱਕਠੇ ਕਰਨੇ ਸ਼ੁਰੂ ਕੀਤੇ ਕਿ ਬੀਤੇ ਸਮੇਂ ਬ੍ਰਹਿਮੰਡ ਦੇਖਣ 'ਚ ਕਿਹੋ ਜਿਹਾ ਸੀ। ਖਗੋਲ ਦੂਰਬੀਨਾਂ ਅੰਦਰ ਹੈਰਾਨੀਜਨਕ ਤਰੱਕੀ ਹੋਈ, ਕੁਆਲਟੀ ਪੱਖੋਂ ਸੁਧਾਰ ਕੀਤਾ ਗਿਆ ਜਿਸਦਾ ਸਿਹਰਾ ਨਵੀਨ ਟੈਕਨੋਲੋਜੀ ਨੂੰ ਜਾਂਦਾ ਹੈ। ਇਸ ਨਾਲ ਬ੍ਰਹਿਮਡ ਦੀਆਂ ਉਨਾਂ ਘਟਨਾਵਾਂ ਬਾਰੇ ਰਾਹ ਖੁੱਲ੍ਹਿਆ ਜੋ ਦੋ ਦਹਾਕੇ ਪਹਿਲਾਂ ਮਨੁੱਖ ਦੀ ਘੋਖਣ ਦੀ ਯੋਗਤਾ ਵਧਾਉਂਦੀ ਹੈ। ਕੀ ਅਸੀਂ ਇੰਨ੍ਹੀ ਦੂਰ ਵੇਖ ਸਕਦੇ ਹਾਂ ਕਿ ਸਵੈ ਬਿਗ-ਬੈਂਗ ਨੂੰ ਦੇਖ ਸਕੀਏ।

ਬਦਕਿਸਮਤੀ ਨਾਲ ਅਸੀਂ ਨਹੀਂ ਦੇਖ ਸਕਦੇ ਤੇ ਵਿਡਬਨਾ ਇਹ ਹੈ ਕਿ ਬਿਗ-ਬੈਂਗ ਸਿਧਾਂਤ ਆਪਣੇ ਆਪ ਵਿੱਚ ਇਕ ਭਵਿਖਬਾਣੀ ਹੈ। ਜਦੋਂ ਅਸੀਂ ਪਿਛੇ ਵੱਲ ਵੱਧ ਤੋਂ ਵੱਧ ਫਾਸਲੇ ਤੇ ਵਸਤਾਂ ਵੇਖਦੇ ਹਾਂ, ਅਸੀਂ ਪਿਛੋਕੜ 'ਚ ਵਧਦੇ ਹੋਏ ਤਾਪਮਾਨ ਦਾ ਮੁਕਾਬਲਾ ਕਰਦੇ ਹਾਂ ਤਦ

ਬਾਕੀ ਸਫਾ 21 ਤੇ

*ਵਿਸ਼ੇਸ ਰਿਪੋਰਟ*

# ਤਰਕਸ਼ੀਲ ਭਵਨ ਬਰਨਾਲਾ ਵਿਖੇ ਸਲਾਨਾ ਇੱਕਤਰਤਾ

*ਰਾਮ ਸਵਰਨ*

19 ਮਾਰਚ ਦੀ ਦੁਪਿਹਰ, ਬਰਨਾਲਾ ਬਾਈਪਾਸ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਬਣਾਏ ਜਾ ਰਹੇ ਤਰਕਸ਼ੀਲ ਭਵਨ ਵਿੱਚ ਪੂਰੀ ਗਹਿਮਾ ਗਹਿਮੀ ਸੀ। ਸਮੁੱਚੇ ਪੰਜਾਬ ਤੋਂ ਸਾਲਾਨਾ ਇਕੱਤਰਤਾ ਵਿੱਚ ਸ਼ਾਮਲ ਹੋਣ ਲਈ ਇੱਕਤਰ ਹੋਏ ਤਰਕਸ਼ੀਲ ਮੈਂਬਰ ਇੱਕ ਦੂਸਰੇ ਨੂੰ ਖੁਸ਼ੀ ਨਾਲ ਮਿਲ ਰਹੇ ਸਨ। ਆਪਣੇ ਨਵੇਂ ਘਰ ਦੀ ਖੁਸ਼ੀ ਭਲਾ ਕਿਸ ਨੂੰ ਨਹੀਂ ਹੁੰਦੀ। ਘਰ ਰੂਪੀ ਇਸ ਭਵਨ ਦੀ ਸਥਾਪਤੀ ਲਈ ਸੰਤੁਸ਼ਟੀ ਦੀ ਝਲਕ ਸਾਰਿਆਂ ਦੇ ਚਿਹਰਿਆਂ ਤੋਂ ਝਲਕਦੀ ਸੀ। ਸਮਾਗਮ ਦੀ ਪ੍ਰਧਾਨਗੀ ਕਰਨ ਲਈ ਪਧਾਰੇ ਨਾਮਵਰ ਡਾਕਟਰ ਤੇ ਇਨਕਲਾਬੀ ਲਹਿਰ ਨਾਲ ਨੇੜ ਦਾ ਰਿਸ਼ਤਾ ਰੱਖਣ ਵਾਲੇ ਡਾ: ਧਰਮਵੀਰ ਗਾਂਧੀ ਵਿਹੜੇ ਦੇ ਇੱਕ ਕੋਨੇ ਵਿੱਚ ਤਰਕਸ਼ੀਲ ਆਗੂਆਂ ਨਾਲ ਸੰਵਾਦ ਵਿੱਚ ਮਸਤ ਸਨ। ਵਿਦੇਸ਼ (ਬਰਮਿੰਘਮ) ਤੋਂ ਤਰਕਸ਼ੀਲ ਇੱਕਤਰਤਾ ਵਿਚ ਪਹੁੰਚੇ ਦਲਬੀਰ ਸਿੰਘ ਸੁਮਨ ਸੂਬਾ ਪ੍ਰਚਾਰ ਸਕੱਤਰ ਬਲਵਿੰਦਰ ਬਰਨਾਲਾ ਨੂੰ ਨਾਲ ਲੈ ਕੇ ਆਗੂਆਂ ਨਾਲ ਜਾਣ-ਪਛਾਣ ਕਰ ਰਹੇ ਸਨ।

ਤਰਕਸ਼ੀਲ ਭਵਨ ਦੇ ਖੁੱਲ੍ਹੇ ਵਿਹੜੇ 'ਚ ਲੱਗੇ ਪੰਡਾਲ ਅੰਦਰ ਇੱਕਤਰਤਾ ਦੀ ਕਾਰਵਾਈ ਆਰੰਭ ਹੋਈ। ਸਮੁੱਚੀ ਸੂਬਾ ਐਗਜੈਕਟਿਵ ਕਮੇਟੀ ਪ੍ਰਧਾਨਗੀ ਮੰਡਲ ਵਿੱਚ ਸ਼ਾਮਲ ਸੀ। ਡਾ. ਧਰਮਵੀਰ ਗਾਂਧੀ ਤੇ ਸ੍ਰੀ ਦਲਬੀਰ ਸੁਮਨ ਬਰਮਿੰਘਮ ਨੇ ਸਮਾਗਮ ਦੀ ਪ੍ਰਧਾਨਗੀ ਕੀਤੀ। ਬਲਵਿੰਦਰ ਬਰਨਾਲਾ ਨੇ ਸੁਸਾਇਟੀ ਦੇ ਕਾਰਜ ਖੇਤਰ ਬਾਰੇ ਸੰਖੇਪ ਜਾਣਕਾਰੀ ਦਿੰਦਿਆਂ ਸਮਾਗਮ ਵਿੱਚ ਹਾਜ਼ਰ ਤਰਕਸ਼ੀਲਾਂ ਦੀ ਡਾ. ਗਾਧੀ ਤੇ ਸ੍ਰੀ ਦਲਬੀਰ ਸੁਮਨ ਨਾਲ ਜਾਣ-ਪਹਿਚਾਣ ਕਰਵਾਈ।

ਡਾ. ਧਰਮਵੀਰ ਗਾਂਧੀ ਨੇ ਆਪਣੀ ਲੰਬੀ, ਭਾਵਪੂਰਤ ਤੇ ਧੁਰ ਅੰਦਰ ਤੱਕ ਝੰਜੋੜਨ ਵਾਲੀ ਤਕਰੀਰ ਕੀਤੀ। ਉਹਨਾਂ ਆਖਿਆ ਕਿ ਸਾਡਾ ਸਮਾਜ ਮਾਨਸਿਕ ਤੇ ਸਮਾਜਿਕ ਤੌਰ ਤੇ ਬਿਮਾਰ ਸਮਾਜ ਹੈ। ਸਮੇਂ ਦੇ ਬਦਲਣ ਨਾਲ ਸਰੀਰਕ ਕੰਮ ਘਟ ਗਿਆ ਹੈ ਜਦ ਕਿ ਮਾਨਸਿਕ ਪ੍ਰੇਸ਼ਾਨੀਆਂ ਵੱਧ ਗਈਆਂ ਹਨ। ਸਮਾਜ ਤੇ ਸਰਕਾਰ ਵਿੱਚ ਬਿਮਾਰੀਆਂ ਤੇ ਕਾਬੂ ਪਾਉਣ ਦੀ ਸਮਰੱਥਾ ਨਹੀਂ ਹੈ। 2020 ਤੱਕ ਸਾਡਾ ਦੇਸ਼ ਏਡਜ਼, ਹਾਰਟ ਅਟੈਕ ਆਦਿ ਬਿਮਾਰੀਆਂ ਦਾ ਕੇਂਦਰ ਹੋਵੇਗਾ। ਉਹਨਾਂ ਅੰਕੜੇ ਪੇਸ਼ ਕਰਦਿਆਂ ਆਖਿਆ ਕਿ ਸਮੱਚੇ ਭਾਰਤ ਵਿੱਚ ਸਿਹਤ ਦੀ ਤਰਸਯੋਗ ਹਾਲਤ ਹੈ। ਦੇਸ਼ ਦੀ 70 % ਜਨਤਾ ਪੌਸ਼ਟਿਕ ਤੱਤਾਂ ਦੀ ਘਾਟ (ਕੁਪੋਸ਼ਣ) ਸ਼ਿਕਾਰ ਹੈ। ਉਹਨਾਂ ਵਿਸ਼ਵ ਸਿਹਤ ਸੰਸਥਾ ਦੇ ਹਵਾਲੇ ਨਾਲ ਦੱਸਿਆਂ ਕਿ 1996 ਦੀ ਰਿਪੋਰਟ ਅਨਸਾਰ ਸੰਸਾਰ ਦੀ ਮਾੜੀ ਸਿਹਤ ਦਾ ਕਾਰਣ ਕੁਪੋਸ਼ਣ ਨੂੰ ਦੱਸਿਆਂ ਗਿਆ। ਅਸਲ ਵਿੱਚ ਗਲਤ ਪ੍ਰਬੰਧ ਹੀ ਗਰੀਬੀ ਨੂੰ ਪੈਦਾ ਕਰਨ ਵਾਲਾ ਹੈ। ਉਹਨਾਂ ਦੱਸਿਆ ਕਿ ਕੇਵਲ ਬਿਮਾਰੀ ਤੋਂ ਮੁਕਤ ਹੋਣਾ ਹੀ ਚੰਗੀ ਸਿਹਤ ਦਾ ਨਾਮ ਨਹੀਂ ਸਿਹਤ ਤਾਂ ਮੁਕੰਮਲ ਸਰੀਰਕ, ਮਾਨਸਿਕ ਤੇ ਸਮਾਜਿਕ ਤੰਦਰੁਸਤੀ ਦਾ ਨਾਂ ਹੈ। ਅਫਸੋਸ ਦੀ ਗੱਲ ਇਹ ਹੈ ਕਿ ਸਰਕਾਰ ਨੂੰ ਲੋਕਾਂ ਦੀ ਸਿਹਤ ਨਾਲ ਕੋਈ ਸਰੋਕਾਰ ਹੀ ਨਹੀਂ ਹੈ। ਡਾ. ਗਾਂਧੀ ਨੇ ਵਿਗਿਆਨ ਦੇ ਵਿਕਾਸ ਲਈ ਕੁਰਬਾਨੀਆਂ ਕਰਨ ਵਾਲੇ ਮਹਾਨ ਵਿਗਿਆਨੀਆਂ ਗੈਲੀਲੀਓ, ਕਾਪਰਨੀਕਸ ਤੇ ਬਰੂਨੋ ਨੂੰ ਯਾਦ ਕਰਦਿਆਂ ਆਖਿਆਂ ਕਿ ਸਮਾਂ ਪਾ ਕੇ ਧਰਮ ਨੂੰ ਵਿਗਿਆਨ ਕੋਲੋਂ ਹਾਰ ਮੰਨਣੀ ਪਈ ਹੈ। ਅੱਜ ਦੇ ਸਮੇਂ ਵਿਚ ਵਿਗਿਆਨ ਦੀ ਲੋਕ ਹਿਤ ਵਿੱਚ ਵਰਤੋਂ ਨਹੀਂ ਹੋ ਰਹੀ। ਸਰਕਾਰ ਕੋਲ ਸਾਧਨ ਤਾਂ ਹਨ ਪਰ ਉਹ ਇਹਨਾਂ ਦੀ ਵਰਤੋਂ ਆਪਣੇ ਹਿਤਾਂ ਲਈ ਕਰਦੀ ਹੈ। ਡਾ. ਗਾਂਧੀ ਨੇ ਸਪੱਸ਼ਟ ਕੀਤਾ ਕਿ ਵਿਗਿਆਨ ਹੀ ਸਾਡਾ ਭਵਿੱਖ ਹੈ। ਚੇਤੰਨ ਲੋਕ ਜਿੰਦਗੀ ਨੂੰ ਵਿਗਿਆਨ ਦੇ ਹਾਣ ਦਾ ਬਣਾਉਣ ਦੇ ਇੱਛੁਕ ਹਨ। ਹੁਣ ਉਹ ਲੰਬਾ ਸਮਾਂ ਹਨੇਰਾ ਨਹੀਂ ਢੋਣਗੇ। ਮੱਧ ਵਰਗ ਸਮਾਜ ਪ੍ਰਤੀ ਆਪਣੀ ਕੋਈ ਜ਼ਿੰਮੇਵਾਰੀ ਨਹੀਂ ਸਮਝਦਾ ਇਸ ਲਈ ਸਮਾਜ ਨੂੰ ਸੇਧ ਦੇਣ ਦਾ ਕਾਰਜ ਸੁਚੇਤ ਲੋਕਾਂ ਦੇ ਸਿਰ ਹੈ। ਸਾਨੂੰ ਇਸ ਜ਼ਿੰਮੇਵਾਰੀ ਨੂੰ ਨਿਭਾਉਣ ਖ਼ਾਤਿਰ ਆਉਣ ਵਾਲੀਆਂ ਮੁਸ਼ਕਲਾਂ ਨਾਲ ਸਿੱਧੇ ਮੱਥੇ ਟੱਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਡਾ. ਗਾਂਧੀ ਨੇ ਆਖਿਆ ਕਿ ਜ਼ਿੰਦਗੀ ਦਾ ਸੁਖ ਕਿੰਤੂ ਪ੍ਰੰਤੂ ਕਰਨ ਵਾਲੇ ਲੋਕਾਂ ਕਰਕੇ ਹੀ ਹੈ। ਇਤਿਹਾਸ ਵਿੱਚ ਸਦਾ ਸੱਚਾਈ ਦੀ ਹੀ ਜਿੱਤ ਹੋਈ ਹੈ। ਸਮੇਂ ਦੇ ਲੰਬੇ ਚਿਤਰਪਟ ਤੇ ਸੱਚ ਦੀ ਗੱਲ ਹਮੇਸ਼ਾ ਸਥਾਪਿਤ ਹੁੰਦੀ ਹੈ। ਤਰਕ-ਵਿਹੂਣੀ ਧਾਰਨਾ ਇੱਕ ਦਿਨ ਜਰੂਰ ਖ਼ਤਮ ਹੋਵੇਗੀ। ਉਹਨਾਂ ਨਾਮਵਰ ਸ਼ਾਇਰ ਸੁਰਜੀਤ ਪਾਤਰ ਦੀ ਚਰਚਿਤ ਕਵਿਤਾ ਸੁਣਾ ਕੇ ਆਪਣੀ ਤਕਰੀਰ ਖਤਮ ਕੀਤੀ।

ਬਰਮਿੰਘਮ ਤੋਂ ਆਏ ਸ੍ਰੀ ਦਲਬੀਰ ਸੁਮਨ ਨੇ ਇੰਗਲੈਂਡ ਬਾਰੇ ਕਈ ਦਿਲਚਸਪ ਪ੍ਰਗਟਾਵੇ ਕੀਤੇ। ਉਹਨਾਂ ਪੰਜਾਬ ਦੀ ਇੱਕ ਲੋਕ ਬੋਲੀ ਦਾ ਜ਼ਿਕਰ ਕਰਦਿਆਂ ਆਖਿਆ 'ਕੀਹਦੇ ਕੀਹਦੇ ਪੈਰੀਂ ਹੱਥ ਲਾਈਏ, ਬਾਬਿਆਂ ਦੇ ਵੱਗ ਫਿਰਦੇ।' ਸ੍ਰੀ ਸੁਮਨ ਨੇ ਦੱਸਿਆ ਕਿ ਇੰਗਲੈਂਡ ਵਸਦੇ ਪੰਜਾਬੀ ਭਾਈਚਾਰੇ ਵਿੱਚ ਅੰਧਵਿਸ਼ਵਾਸਾਂ ਦਾ ਬੋਲਬਾਲਾ ਹੈ ਉੱਥੇ ਜਾ ਕੇ ਵਸੇ ਪਹਿਲੀ ਪੀੜੀ ਦੇ ਲੋਕ ਅੰਧਵਿਸ਼ਵਾਸ਼ਾਂ ਦਾ ਸ਼ਿਕਾਰ ਹਨ ਪਰ ਦੂਸਰੀ ਤੇ ਤੀਸਰੀ ਪੀੜ੍ਹੀ ਅੰਧਵਿਸ਼ਵਾਸਾਂ ਤੇ ਇਹਨਾਂ ਨੂੰ ਫੈਲਾਉਣ ਵਾਲੇ ਬਾਬਿਆਂ ਦੇ ਪ੍ਰਭਾਵ ਤੋਂ ਮੁਕਤ ਹੋਣ ਦੀ ਇੱਛਾ ਰੱਖਦੀ ਹੈ। ਉਹਨਾਂ ਆਪਣੇ ਭਾਰਤ ਦੌਰੇ ਦਾ ਜ਼ਿਕਰ ਕਰਦਿਆਂ ਆਖਿਆ ਕਿ ਬੱਸਾਂ, ਗੱਡੀਆਂ ਤੇ ਧਾਰਮਿਕ ਸਥਾਨਾਂ ਵਿਚਲਾ ਆਵਾਜ਼ ਪ੍ਰਦੂਸ਼ਣ ਸਿਖਰਾ ਛੂਹ ਰਿਹਾ ਹੈ ਪਰ ਫਿਰ ਵੀ ਪੰਜਾਬ ਦੇ ਲੋਕ ਚੁੱਪ ਚਾਪ ਜੀਵਨ ਬਸਰ ਕਰ ਰਹੇ ਹਨ। ਉਹਨਾਂ ਤਰਕਸ਼ੀਲ ਲਹਿਰ ਦੀ ਸਰਾਹਨਾ ਕਰਦਿਆ ਇੰਗਲੈਂਡ ਵਸਦੇ ਪੰਜਾਬੀਆਂ ਵੱਲੋਂ ਹਰ ਤਰ੍ਹਾਂ ਦੀ ਮੱਦਦ ਦਾ ਭਰੋਸਾ ਦਿੱਤਾ। ਉਹਨਾਂ ਤਰਕਸ਼ੀਲ ਮੈਂਬਰਾਂ ਨੂੰ ਸਿਦਕਦਿਲੀ ਨਾਲ ਆਪਣੇ ਕਾਰਜ ਵਿੱਚ ਜੁਟੇ ਰਹਿਣ ਦੀ ਪ੍ਰੇਰਨਾ ਦਿਤੀ। ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਨੇ ਤਰਕਸ਼ੀਲ ਇਕੱਤਰਤਾ ਵਿਚ ਸ਼ਾਮਲ ਹੋਣ ਲਈ ਡਾ. ਧਰਮਵੀਰ ਗਾਂਧੀ ਤੇ ਸ੍ਰੀ ਦਲਬੀਰ ਸੁਮਨ ਦਾ ਤਹਿ ਦਿਲੋਂ ਧੰਨਵਾਦ ਕੀਤਾ ਤੇ ਤਰਕਸ਼ੀਲ ਮੈਂਬਰਾ ਨੂੰ ਜੀ ਆਇਆਂ ਆਖਿਆ।

ਇਕੱਤਰਤਾ ਦੇ ਇਸ ਪਹਿਲੇ ਸ਼ੈਸ਼ਨ ਦੀ ਸਮਾਪਤੀ ਤੋਂ ਬਾਅਦ ਸਾਲ 1999 ਦੀਆਂ ਸਰਗਰਮੀਆਂ, ਸਾਲ 2000 ਲਈ ਕਾਰਜ ਵਿਉਂਤ, ਇਕਾਈਆਂ ਦੀ ਸਕੂਲਿੰਗ, ਪ੍ਰਕਾਸ਼ਨ ਤੇ ਮੈਗਜ਼ੀਨ, ਕਿਸੇ ਸੰਸਥਾ ਨੂੰ ਭਰਾਤਰੀ ਜਥੇਬੰਦੀ ਮੰਨਣ ਬਾਰੇ ਹਿਸਾਬ-ਕਿਤਾਬ ਤੇ ਫੁਟਕਲ ਮਸਲਿਆਂ ਬਾਰੇ ਭਰਵੀਂ ਵਿਚਾਰ-ਚਰਚਾ ਹੋਈ। ਪਿਛਲੇ ਸਾਲ ਦੀਆਂ ਸਰਗਰਮੀਆਂ ਬਾਰੇ ਅੰਮ੍ਰਿਤਸਰ, ਬਠਿੰਡਾ, ਰੋਪੜ, ਲੁਧਿਆਣਾ, ਸੰਗਰੂਰ ਤੇ ਜਲੰਧਰ ਜ਼ੋਨਾਂ ਦੇ ਆਗੂਆਂ ਨੇ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ। ਜੋਨ ਪ੍ਰਧਾਨਾਂ ਵੱਲੋਂ ਲਹਿਰ ਦੇ ਵਿਕਾਸ ਲਈ ਦਿੱਤੇ ਗਏ ਸੁਝਾਵਾਂ ਵਿੱਚ ਲੋਕਾਂ ਨੂੰ ਚੇਤੰਨ ਕਰਨ ਦੇ ਕੰਮ ਨੂੰ ਪਹਿਲ ਦੇਣ, ਸਿਧਾਂਤਕ ਪੱਖ ਮਜਬੂਤ ਕਰਨ, ਜਥੇਬੰਦਕ ਮਸਲਿਆਂ ਪ੍ਰਤੀ ਰੈਸ਼ਨਲ ਪਹੁੰਚ ਅਪਨਾਉਣ ਤੇ ਮੈਗਜ਼ੀਨ ਦੀ ਗਿਣਤੀ ਵਧਾਉਣ ਆਦਿ ਮਸਲੇ ਉਭਾਰੇ ਗਏ। ਸਰਗਰਮੀਆਂ ਉਪਰ ਭਰਵੀਂ ਵਿਚਾਰ ਉਪਰੰਤ ਪ੍ਰਧਾਨਗੀ ਮੰਡਲ ਨੇ ਇਹ ਨੋਟ ਦਿੱਤਾ ਕਿ ਪਿਛਲੇ ਸਾਲ ਦੌਰਾਨ ਵਿਚਾਰਧਾਰਕ ਬੌਧਿਕ ਵਿਕਾਸ ਲਈ ਕੋਈ ਠੋਸ ਸਰਗਰਮੀ ਨਹੀਂ ਹੋ ਸਕੀ। ਸਟੇਟ ਦਾ ਇਕਾਈਆਂ ਨਾਲ ਬਕਾਇਦਾ ਰਾਬਤਾ ਨਹੀਂ ਰਿਹਾ। ਹਰ ਸਾਲ ਘੱਟ ਘੱਟ ਦੋ ਇਕੱਤਰਤਾਵਾਂ ਕੀਤੀਆਂ ਜਾਣ ਜਿਸ ਨਾਲ ਰਾਬਤਾ ਬਣਿਆ ਰਹੇ। ਸਾਲ 2000 ਦੀ ਕਾਰਜ-ਵਿਉਂਤ ਬਾਰੇ ਕੀਤੀ ਮਹੱਤਵਪੂਰਨ ਵਿਚਾਰ ਚਰਚਾ ਵਿੱਚ ਵੱਖ-ਵੱਖ ਆਗੂਆਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਤਰਕਸ਼ੀਲ ਮੈਂਬਰਾਂ ਦਾ ਬੌਧਿਕ ਵਿਕਾਸ ਕਰਨ, ਹਰ ਪੱਧਰ ਉੱਪਰ ਸਕੂਲਿੰਗ, ਸਟੇਟ ਵੱਲੋਂ ਅਗਵਾਈ ਕਰਨ, ਜ਼ੋਨ ਪੱਧਰ ਤੇ ਸੈਮੀਨਾਰ ਲਗਾਉਣ ਤੇ ਮੈਂਬਰਾਂ ਨੂੰ ਪੜ੍ਹਨ ਤੇ ਖੋਜ ਦੀ ਆਦਤ ਪਾਉਣ ਆਦਿ ਮਸਲੇ ਉਭਾਰੇ ਗਏ। ਕਾਰਜ ਵਿਉਂਤ ਸਬੰਧੀ ਪ੍ਰਧਾਨਗੀ ਮੰਡਲ ਨੇ ਭਰਵੀਂ ਚਰਚਾ ਉਪਰੰਤ ਇਹ ਨੋਟ ਦਿੱਤਾ ਕਿ ਹਰ ਇਕਾਈ ਸਾਲ ਵਿੱਚ ਇੱਕ ਵਾਰ ਸਕੂਲਿੰਗ ਕੈਂਪ ਲਗਾਵੇ ਜਿਸਦੀ ਅਗਵਾਈ ਸਟੇਟ ਕਰੇ। ਇਹ ਕੈਂਪ ਜ਼ੋਨ ਪੱਧਰ ਤੇ ਵੀ ਹੋ ਸਕਦਾ ਹੈ। ਇਕਾਈ ਪੱਧਰ ਦੀ ਸਕੂਲਿੰਗ ਜ਼ੋਨ ਪੱਧਰ ਦੇ ਆਗੂ ਕਰ ਸਕਦੇ ਹਨ। ਵਧੇਰੇ ਜਾਣਕਾਰੀ ਲਈ ਸਪੈਸ਼ਲਿਸਟ ਬੁਲਾ ਲੈਣੇ ਚਾਹੀਦੇ ਹਨ।

ਪ੍ਰਕਾਸ਼ਨ ਤੇ ਮੈਗਜ਼ੀਨ ਬਾਰੇ ਮੁੱਖ ਪ੍ਰਬੰਧਕ ਦਲਬੀਰ ਕਟਾਣੀ ਨੇ ਰਿਪੋਰਟ ਪੇਸ਼ ਕੀਤੀ। ਮੈਗਜ਼ੀਨ ਤੇ ਪੁਸਤਕਾਂ ਦੇ ਖਰਚੇ ਬਾਰੇ ਵਿਸਥਾਰ ਨਾਲ ਦੱਸਿਆ ਗਿਆ। ਮੈਗਜ਼ੀਨ ਦੀ ਛਪਣ ਗਿਣਤੀ ਘਟਣ ਤੇ ਚਿੰਤਾ ਪ੍ਰਗਟ ਕੀਤੀ ਗਈ। ਮੈਗਜ਼ੀਨ ਤੇ ਪ੍ਰਕਾਸ਼ਨ ਸਬੰਧੀ ਹੋਈ ਵਿਚਾਰ-ਚਰਚਾ ਵਿੱਚ ਤਰਕਸ਼ੀਲ ਮੈਂਬਰਾਂ ਆਪੋ-ਆਪਣੇ ਵਿਚਾਰ ਰੱਖੇ। ਮੈਗਜ਼ੀਨ ਸਬੰਧੀ ਮੈਂਬਰਾਂ ਵਲੋਂ ਮੈਟਰ ਵਿਚ ਹੋਰ ਸੁਧਾਰ ਕਰਨ, ਸ਼ਬਦਾਵਲੀ ਸੌਖੀ ਕਰਨ, ਇਕਾਈਆਂ ਦੀਆਂ ਸਰਗਰਮੀਆਂ ਤੇ ਰਿਪੋਰਟਾਂ ਨੂੰ ਬਣਦੀ ਥਾਂ ਦੇਣ, ਮੈਗਜ਼ੀਨ ਨੂੰ ਬੱਚਿਆਂ ਵਿਚ ਹਰਮਨ ਪਿਆਰਾ ਬਣਾਉਣ, ਹਰ ਪੱਧਰ ਦਾ ਮੈਟਰ ਛਾਪਣ, ਵਿਗਿਆਨੀਆਂ ਦੀਆਂ ਜੀਵਨੀਆਂ ਛਾਪਣ ਅਤੇ ਮੈਗਜ਼ੀਨ ਨੂੰ ਰੌਚਿਕ ਬਣਾਉਣ ਆਦਿ ਨੁਕਤੇ ਉਠਾਏ ਗਏ। ਮੈਗਜ਼ੀਨ ਸਬੰਧੀ ਉਠਾਏ ਨੁਕਤਿਆਂ ਸਬੰਧੀ ਮੁੱਖ ਸੰਪਾਦਕ ਡਾ. ਰਾਜਿੰਦਰਪਾਲ ਸਿੰਘ ਵੱਲੋਂ ਜੁਆਬ ਦਿੱਤੇ ਗਏ। ਪ੍ਰਕਾਸ਼ਨ ਦੇ ਮੁੱਦੇ ਤੇ ਤਰਕਸ਼ੀਲ ਪੁਸਤਕ ਛਾਪਣ ਦੀ ਘਾਟ ਮਹਿਸੂਸ ਕੀਤੀ ਗਈ। ਭਖਵੀਂ ਬਹਿਸ ਉਪਰੰਤ ਮੈਗਜ਼ੀਨ ਤੇ ਪ੍ਰਕਾਸ਼ਨ ਦੇ ਸਬੰਧ ਵਿੱਚ ਪ੍ਰਧਾਨਗੀ ਮੰਡਲ ਨੇ ਇਹ ਨੋਟ ਦਿੱਤਾ ਕਿ ਮੈਗਜ਼ੀਨ ਵਿੱਚ ਹਰ ਪੱਧਰ ਦਾ ਮੈਟਰ ਛਾਪਿਆ ਜਾਣਾ ਚਾਹੀਦਾ ਹੈ। ਪ੍ਰਕਾਸ਼ਨ ਦੇ ਪੈਸੇ ਇਸੇ ਖਾਤੇ ਵਿਚ ਰੱਖ ਕੇ ਪ੍ਰਕਾਸ਼ਨ ਉੱਪਰ ਹੀ ਖਰਚ ਕਰਨੇ ਚਾਹੀਦੇ ਹਨ। ਇਕਾਈਆਂ ਵੱਲ ਰਹਿੰਦੇ ਬਕਾਏ ਲੈ ਕੇ ਪੁਸਤਕਾਂ ਦੇ ਖਰੜਿਆਂ ਨੂੰ ਕਿਤਾਬੀ ਰੂਪ ਦੇਣਾ ਚਾਹੀਦਾ ਹੈ।

ਵਿੱਤੀ ਵਸੀਲੇ ਵਧਾਉਣ ਸਬੰਧੀ ਏਜੰਡੇ ਤੇ ਕੀਤੀ ਵਿਚਾਰ ਵਿੱਚ ਇਕਾਈਆਂ ਤੋਂ ਬਕਾਏ ਉਗਰਾਹੁਣ, ਖਰਚਿਆਂ ਤੇ ਕੰਟਰੋਲ ਕਰਨ, ਮੈਗਜ਼ੀਨਾਂ ਦੀ ਵਾਪਸੀ ਨਾ ਕਰਨ, ਮੈਗਜ਼ੀਨ ਦੀ ਗਿਣਤੀ ਵਧਾਉਣ, ਮੈਂਬਰਾਂ ਵੱਲੋਂ ਨਿੱਜੀ ਤੌਰ ਤੇ ਯਤਨ ਜੁਟਾਉਣ, ਵਿਆਹ ਸ਼ਾਦੀਆਂ ਤੇ ਖੁਸ਼ੀ ਦੇ ਹੋਰ ਮੌਕਿਆਂ ਤੇ ਸਹਾਇਤਾ ਲੈਣ, ਇਕਾਈਆਂ ਤੋਂ ਸਹਾਇਤਾ ਲੈਣ, ਸਰਕਾਰੀ ਮੱਦਦ ਲੈਣ ਆਦਿ ਨੁਕਤੇ ਉੱਭਰ ਕੇ ਸਾਹਮਣੇ ਆਏ। ਇਸ ਸਬੰਧੀ ਪ੍ਰਧਾਨਗੀ ਮੰਡਲ ਨੇ ਇਹ ਨੋਟ ਦਿੱਤਾ ਕਿ ਇਕਾਈਆਂ ਤੋਂ ਬਕਾਏ ਲੈਣ ਲਈ ਠੋਸ ਨੀਤੀ ਤੈਅ ਕੀਤੀ ਜਾਵੇ। ਮੈਗਜ਼ੀਨ ਦੀ ਗਿਣਤੀ ਵਧਾਈ ਜਾਵੇ। ਖੁਸ਼ੀ ਦੇ ਮੌਕਿਆਂ ਤੇ ਨਾਟਕ ਮੇਲਿਆਂ ਵਿੱਚੋਂ ਸਹਾਇਤਾ ਇਕੱਤਰ ਕੀਤੀ ਜਾਵੇ। ਮੈਗਜ਼ੀਨ ਵਿੱਚ ਇਸ਼ਤਿਹਾਰ ਲਗਾਉਣ ਤੇ ਸਰਕਾਰੀ ਮੱਦਦ ਲੈਣ ਸਬੰਧੀ ਇਜਲਾਸ ਵਿੱਚ ਠੋਸ ਨੀਤੀ ਬਣਾਈ ਜਾਵੇ। ਤਰਕਸ਼ੀਲ ਭਵਨ ਸਬੰਧੀ ਸਮੁੱਚੀ ਰਿਪੋਰਟ ਬਲਵਿੰਦਰ ਬਰਨਾਲਾ ਨੇ ਪੇਸ਼ ਕੀਤੀ। ਭਵਨ ਦੀ ਉਸਾਰੀ ਸਬੰਧੀ ਸਮੂਹ ਮੈਬਰਾਂ ਨੂੰ ਉੱਦਮ ਨਾਲ ਸਹਾਇਤਾ ਇਕੱਠੀ ਕਰਨ ਦੀ ਅਪੀਲ ਕੀਤੀ ਗਈ।

ਮਾਨਸਿਕ ਰੋਗੀਆਂ ਦੇ ਕੇਸ ਹੱਲ ਕਰਨ ਸਬੰਧੀ ਸਾਵਧਾਨੀਆਂ ਵਰਤਣ ਬਾਰੇ, ਮੈਂਬਰਸ਼ਿਪ ਦੇ ਪੱਧਰ ਤੇ ਰੱਖਣ ਬਾਰੇ, ਮਰਦਮਸ਼ੁਮਾਰੀ ਸਮੇਂ ਆਪਣਾ ਪੱਖ ਲਿਖਵਾਉਣ ਬਾਰੇ, ਭਾਰਤ ਇਕਾਈ ਨਾਲ ਏਕਤਾ ਬਾਰੇ ਆਦਿ ਮਸਲਿਆਂ ਉਪਰ ਵੀ ਭਰਵੀਂ ਵਿਚਾਰ ਕੀਤੀ ਗਈ। ਵਿਚਾਰ ਚਰਚਾ ਵਿੱਚ ਹੋਰਨਾਂ ਤੋਂ ਇਲਾਵਾ ਤਰਲੋਚਨ ਸਮਰਾਲਾ, ਡਾ. ਰਾਜਿੰਦਰਪਾਲ, ਸੁਖਦੇਵ ਫਗਵਾੜਾ, ਬਲਦੇਵ ਸਿੰਘ ਬਠਿੰਡਾ, ਅਵਤਾਰ ਗੋਂਦਾਰਾ, ਅੰਮ੍ਰਿਤਪਾਲ ਲੁਧਿਆਣਾ, ਭੂਰਾ ਸਿੰਘ ਮਹਿਮਾ, ਜਗਦੇਵ ਰਾਮਪੁਰਾ, ਰਾਜਪਾਲ ਸਿੰਘ, ਰੇਸ਼ਮ ਬਰਗਾੜੀ, ਸਤਪਾਲ ਸਲੋਹ, ਪ੍ਰ. ਜਗਦੇਵ, ਸੁਖਵੰਤ ਬਰਨਾਲਾ, ਗੁਰਮੀਤ ਸਿੰਘ ਖਰੜ, ਜਸਵੰਤ ਮੁਹਾਲੀ, ਬਲਵਿੰਦਰ ਬਰਨਾਲਾ, ਸ੍ਰੀਮਤੀ ਸੁਰਿੰਦਰ ਗੋਂਦਾਰਾ, ਕ੍ਰਿਸ਼ਨ ਬਰਗਾੜੀ, ਪਰਮਵੇਦ ਲਹਿਰਾਗਾਗਾ, ਡਾ. ਅਮਰਜੀਤ ਸੰਗਰੂਰ, ਸੰਤੋਖ ਸਿੰਘ ਮੋਗਾ, ਰਾਮ ਲੁਭਾਇਆ, ਹਰਭਜਨ ਲੁਧਿਆਣਾ, ਰਾਜਿੰਦਰ ਜੰਡਿਆਲੀ, ਰਾਮ ਸਵਰਨ, ਮਾਸਟਰ ਭਜਨ ਸਿੰਘ, ਰਾਜਿੰਦਰ ਭਦੌੜ ਆਦਿ ਤਰਕਸ਼ੀਲ ਆਗੂਆਂ ਨੇ ਭਰਪੂਰ ਹਿੱਸਾ ਲਿਆ। ਸਟੇਜ ਦਾ ਸੰਚਾਲਨ ਸੂਬਾ ਸਕੱਤਰ ਜਸਵੰਤ ਜੀਰਖ਼ ਨੇ ਕੀਤਾ। ਬਰਨਾਲਾ ਇਕਾਈ ਦੇ ਉੱਦਮ ਨਾਲ ਸਮੁੱਚਾ ਪ੍ਰਬੰਧ ਸ਼ਾਨਦਾਰ ਰਿਹਾ।

ਸਾਰੀ ਰਾਤ ਚੱਲੀ ਵਿਚਾਰ ਚਰਚਾ ਉਸਾਰੂ ਰਹੀ ਤੇ ਚੰਗੇ ਸਿੱਟੇ ਸਾਹਮਣੇ ਆਏ। ਸਮੇਂ ਦੀ ਘਾਟ ਕਾਰਣ ਕੁਝ ਮਸਲੇ ਇਜਲਾਸ ਉੱਪਰ ਵਿਚਾਰਨ ਲਈ ਛੱਡ ਦਿੱਤੇ ਗਏ। ਸਮੁੱਚੇ ਰੂਪ ਵਿਚ ਇਹ ਤਰਕਸ਼ੀਲ ਇਕੱਤਰਤਾ ਹਰ ਪੱਖੋਂ ਸਫਲ ਰਹੀ।

---

**ਸਫਾ 19 ਦੀ ਬਾਕੀ**

ਤੱਕ ਅਸੀਂ ਅਪਾਰਦਰਸ਼ੀ ਅਸਪਸ਼ਟ ਪਰਦਾ ਜਿਸ ਨੂੰ ਅਸੀਂ ਦੇਖ ਨਹੀਂ ਸਕਦੇ ਉਪਰ ਚੋਟ ਮਾਰਦੇ ਹਾਂ। ਬਿਗ ਬੈਂਗ ਦੀਆਂ ਗਿਣਤੀਆਂ ਮਿਣਤੀਆਂ ਇਹ ਦਰਸਾਉਂਦੀਆਂ ਹਨ ਕਿ ਜਦੋਂ ਬ੍ਰਹਿਮੰਡ ਕੁਝ ਸੈਂਕੜੇ ਹਜ਼ਾਰਾਂ ਸਾਲਾਂ ਦੀ ਉਮਰ ਦਾ ਸੀ ਇਹ ਕੁਝ ਵਾਪਰਿਆ।

ਅੱਜ ਬਿਗ ਬੈਂਗ ਸਿਧਾਂਤ ਦਾ ਕੰਮ ਮੁੱਢਲੀ ਹਰਕਤ ਦੇ ਉਸ ਅਧਿਐਨ ਤੇ ਆਧਾਰਤ ਹੈ ਜਦੋਂ ਬ੍ਰਹਿਮੰਡ ਸੈਕਿੰਡ ਦੇ ਅਰਬਵੇਂ ਦੇ ਅਰਬਵੇਂ, ਅਰਬਵੇਂ ਦੇ ਅਰਬਵੇਂ ਦੇ ਹਿੱਸੇ ਜਿੰਨਾਂ ਸੀ। ਅਸੀਂ ਹੁਣੇ ਜਾਣਿਆ ਕਿ ਉਸ ਸਥਿਤੀ 'ਚ ਬ੍ਰਹਿਮੰਡ ਨੂੰ ਦੇਖਣ ਦੀ ਕੋਈ ਉਮੀਦ ਨਹੀਂ ਹੈ। ਅਧਿਐਨ ਲਈ ਜਿਸ ਭੌਤਿਕ ਵਿਗਿਆਨ ਦੀ ਵਰਤੋਂ ਕੀਤੀ ਜਾਂਦੀ ਹੈ ਬਹੁਤ ਜਿਆਦਾ ਵਿਚਾਰਸ਼ੀਲ (ਕਾਲਪਨਿਕ) ਹੈ। ਜਦੋਂ ਤੋਂ ਇਹ ਉਚ ਊਰਜਾ ਦੇ ਕਣਾਂ ਨਾਲ ਸਬੰਧਤ ਹੈ। ਅਜੇ ਤੱਕ ਕਿਸੇ ਨੇ ਵੀ ਇਸ ਉੱਚ ਊਰਜਾ ਦੇ ਕਣਾਂ ਨੂੰ ਪ੍ਰਯੋਗਸ਼ਾਲਾ 'ਚ ਤਜਰਬਿਆਂ ਰਾਹੀਂ ਪਰਖਕੇ ਨਹੀਂ ਵੇਖਿਆ।

**ਬਗੈਰ ਨਿਰੀਖਣ ਭੌਤਿਕੀ:-** ਸੰਖੇਪ 'ਚ ਬਿਗ ਬੈਂਗ ਸਿਧਾਂਤ ਦਾ ਸਬੰਧ ਪਦਾਰਥ ਦੇ ਬਗੈਰ ਪਰਖੇ ਬ੍ਰਹਿਮੰਡੀ ਹਿੱਸੇ ਨਾਲ ਹੈ ਜਿਹੜਾ ਦੇਖਣਾ ਅਸੰਭਵ ਹੈ। ਉਨ੍ਹਾਂ ਘਟਨਾਵਾਂ ਬਾਰੇ ਗੱਲਾਂ ਬਾਤਾਂ ਹਨ ਜੋ ਦੁਬਾਰਾ ਕਦੇ ਨਹੀਂ ਵਾਪਰਨਗੀਆਂ। ਯਕੀਨਣ ਇਹ ਹੱਦਬੰਦੀਆਂ ਪ੍ਰਕ੍ਰਿਤੀ ਦੀਆਂ ਬੁਨਿਆਦੀ ਹਨ ਤੇ ਬ੍ਰਹਿਮੰਡ ਬਾਰੇ ਬਹੁਤ ਜਿਆਦਾ ਖੁੱਲ੍ਹੇ ਰਵੱਈਏ ਦੀ ਮੰਗ ਕਰਦਾ ਹੈ। ਇਹ ਵਿਗਿਆਨਕ ਦ੍ਰਿਸ਼ਟੀਕੋਣ ਮੰਗ ਕਰਦਾ ਹੈ ਕਿ ਬ੍ਰਹਿਮੰਡ ਦੀ ਸ਼ੁਰੂਆਤ ਵਾਲਾ ਕੋਈ ਮੁੱਦਾ ਹਾਲੇ ਖੁੱਲ੍ਹਾ ਪਿਆ ਹੈ। ਜੇਕਰ ਤੁਸੀ ਬਿਗ ਬੈਂਗ ਸਿਧਾਂਤਕਾਰਾਂ ਦੀ ਗੱਲ ਸੁਣੋ ਤਾਂ ਉਹ ਪੂਰੇ ਯਕੀਨ ਨਾਲ ਕਹਿੰਦੇ ਹਨ ਇਵੇਂ ਹੀ ਹੋਇਆ ਹੈ ਉਹ ਕੋਈ ਦੂਜਾ ਪੱਖ ਸੁਨਣ ਲਈ ਰਾਜੀ ਨਹੀਂ ਹਨ। ਮੈਨੂੰ ਇਹ ਕੋਈ ਵਿਗਿਆਨਕ ਗੱਲ ਨਹੀਂ ਲੱਗਦੀ ਇਸ ਕਰਕੇ ਮੈਂ ਇਸ ਉਤੇ ਵਿਸ਼ਵਾਸ ਨਹੀਂ ਕਰਦਾ।

# ਸ਼ੰਕਾ ਨਵਿਰਤੀ

*ਸ਼ੰਕਾ : ਰੱਬ ਅਤੇ ਕੁਦਰਤ ਵਿਚ ਕੀ ਫ਼ਰਕ ਹੈ ?*

ਲਖਵਿੰਦਰ ਬੇਦੇਸ਼, ਨੰਦਗੜ (ਮੁਕਤਸਰ)

**ਨਵਿਰਤੀ :** ਇਹ ਬਹੁਤ ਹੀ ਮਹੱਤਵਪੂਰਨ ਅਤੇ ਬੁਨਿਆਦੀ ਪ੍ਰਸ਼ਨ ਹੈ. ਕਿ ਕੀ 'ਰੱਬ' ਅਤੇ 'ਕੁਦਰਤ' ਇਕੋ ਹੀ ਚੀਜ ਭਾਵ ਸੰਕਲਪ ਹਨ ਜਾਂ ਵੱਖ ਵੱਖਰੇ ਹਨ ? ਜਾਂ 'ਰੱਬ' ਅਤੇ 'ਕੁਦਰਤ' ਨੂੰ ਪਰਿਭਾਸ਼ਾਬੱਧ ਕਿਵੇਂ ਕੀਤਾ ਜਾਵੇ। ਕੀ ਜਿਸ ਚੀਜ਼ ਨੂੰ ਵਿਗਿਆਨੀ 'ਕੁਦਰਤ' ਆਖਦੇ ਹਨ ਕੀ ਉਹੀ ਆਮ ਵਿਅਕਤੀ ਜਾਂ ਧਾਰਮਿਕ ਲੋਕਾਂ ਦਾ ਰੱਬ ਤਾਂ ਨਹੀਂ ਹੈ। ਇਸ ਸੰਬਧੀ ਵਿਸਤ੍ਰਿਤ ਨਿਬੰਧ ਦੀ ਜਰੂਰਤ ਹੈ, ਪਰ ਸ਼ੰਕੇ ਦੀ ਨਵਿਰਤੀ ਲ਼ਈ ਇਥੇ ਸੰਖੇਪ ਵਿਚ ਕੁਝ ਨਿਖੇੜੂ ਨੁਕਤੇ ਹੀ ਪੇਸ਼ ਕੀਤੇ ਜਾ ਸਕਦੇ ਹਨ।

ਕੁਦਰਤ ਤੋਂ ਭਾਵ ਉਹ ਸਾਰਾ ਬ੍ਰਹਿਮੰਡਕ ਪਾਸਾਰਾ ਹੈ ਜਿਸ ਵਿਚ ਨਿਰਜੀਵ ਅਤੇ ਸਜੀਵ ਸ਼ਾਮਲ ਹਨ। ਇਸ ਕੁਦਰਤੀ ਸੰਸਾਰ ਦੀਆ ਸਾਰੀਆਂ ਭੌਤਿਕ, ਜੀਵ ਵਿਗਿਆਨਕ ਰਸਾਇਣਕ ਕ੍ਰਿਆਵਾਂ ਕੁਝ ਖਾਸ ਨੇਮਾਂ ਅਧੀਨ ਚੱਲ ਰਹੀਆਂ ਹਨ। ਇਹ ਨੇਮ ਵਿਅਕਤੀ ਵਿਸ਼ੇਸ਼ 'ਮਨੁੱਖ' ਅਤੇ ਕਿਸੇ ਤਥਾ ਕਥਿਤ 'ਦੈਵੀਸ਼ਕਤੀ' ਦੀ ਇੱਛਾ ਤੋਂ ਆਜਾਦ ਹਨ। ਇਸਦੀ ਵਸਤੂ ਮੁਖ ਯਥਾਰਥਕ ਹੋਂਦ ਹੈ। ਇਹ ਮਨੁੱਖੀ ਚੇਤਨਾ ਤੋਂ ਆਜਾਦ ਹੈ। ਇਹ ਬੜੀ ਦਿਲਚਸਪ ਗੱਲ ਹੈ ਕਿ ਮਨੁੱਖ ਖੁਦ ਇਸ ਕੁਦਰਤ ਦਾ ਭਾਗ ਵੀ ਹੈ ਅਤੇ ਆਪਣੇ ਬਗੈਰ ਬਾਕੀ ਸਾਰੇ ਆਲੇ ਦੁਆਲੇ ਨੂੰ ਕੁਦਰਤ ਵੀ ਆਖਦਾ ਹੈ। ਕਈ ਵਾਰ ਕੁਦਰਤ ਸ਼ਬਦ ਦੀ ਵਰਤੋਂ ਕੇਵਲ ਭੂਗੋਲਿਕ ਪਦਾਰਥਕ ਵਾਤਾਵਰਣ ਲਈ ਅਤੇ ਕਈ ਵਾਰ ਨਿਰੋਲ ਬਨਾਸਪਤੀ ਲਈ ਕੀਤੀ ਜਾਂਦੀ ਹੈ। ਮਨੁੱਖ ਆਪਣੇ ਜੀਵਨ ਜਿਉਣ ਲਈ ਕੁਦਰਤ ਦੇ ਨਿਯਮਾਂ ਨੂੰ ਜਾਣਦਾ ਹੈ ਅਤੇ ਉਨ੍ਹਾਂ ਅਨੁਸਾਰ ਆਪਣੀਆਂ ਪ੍ਰਕ੍ਰਿਆਵਾਂ ਨੂੰ ਢਾਲਦਾ ਹੈ। ਮਨੁੱਖ ਉਤਪਾਦਕੀ ਪ੍ਰਕਿਆ ਰਾਹੀਂ ਕੁਦਰਤੀ ਵਸਤਾਂ ਨੂੰ ਆਪਣੀਆਂ ਲੋੜਾਂ ਅਨੁਸਾਰ ਮੁੜ ਘੜਦਾ ਵੀ ਹੈ। ਕਈ ਵਾਰ ਇਉਂ 'ਕੁਦਰਤੀ' ਅਤੇ 'ਮਨੁੱਖ ਸਿਰਜਤ' ਚੀਜਾਂ ਵਿਚ ਭੇਦ ਵੀ ਕਰ ਲਿਆ ਜਾਂਦਾ ਹੈ। ਸੋ ਕੁਦਰਤ ਮੂਲ ਰੂਪ ਵਿਚ ਪਦਾਰਥਕ ਹੈ. ਇਸਦੇ ਪੱਕੇ ਨਿਯਮ ਹਨ ਅਤੇ ਇਹ ਨਿਯਮ ਕਿਸੇ 'ਦੈਵੀ ਸੱਤਾ' ਜਾਂ ਵਿਅਕਤੀ ਦੀ ਚੇਤਨਾ ਤੋਂ ਆਜਾਦ ਹਨ।

ਇਸਦੇ ਉਲਟ ਰੱਬ ਤੋਂ ਭਾਵ ਕਿਸੇ ਅਜਿਹੀ ਪਰਮ-ਸੱਤਾ ਜਾਂ ਸ਼ਕਤੀ ਤੋਂ ਲਿਆ ਜਾਂਦਾ ਹੈ ਜਿਸ ਨੇ ਇਸ ਸਾਰੇ ਬ੍ਰਹਿਮੰਡ ਸਮੇਤ ਜੀਵ ਜੰਤੂਆਂ, ਬਨਸਪਤੀ ਅਤੇ ਮਨੁੱਖ ਆਦਿ ਨੂੰ ਪੈਦਾ ਕੀਤਾ ਹੈ। ਇਹ ਸੰਸਾਰ ਉਸ ਦੀ ਇੱਛਾ, ਮਰਜੀ, ਹੁਕਮ ਜਾਂ ਉਸ ਦੇ ਨਿਯਮਾਂ ਅਨੁਸਾਰ ਚੱਲ ਰਿਹਾ ਹੈ। ਕੁਦਰਤ ਜੇ ਰੱਬ ਦੀ ਸਾਜੀ ਹੋਈ ਹੈ ਤਾਂ ਫਿਰ ਕੁਦਰਤ ਦੇ ਆਪਣੇ ਨਿਯਮ ਵੀ ਕੋਈ ਬਾਹਰਮੁਖੀ, ਵਸਤੂਗਤ ਜਾਂ ਆਜਾਦ ਨਹੀਂ ਹਨ ਸਗੋਂ ਇਹ ਦੈਵੀ ਸ਼ਕਤੀ ਦੇ ਵੱਸ ਵਿਚ ਹਨ। ਆਮ ਆਦਮੀ ਦੈਵੀ ਸ਼ਕਤੀ ਭਾਵ ਰੱਬ ਅੱਗੇ ਬੇਨਤੀ, ਪ੍ਰਾਰਥਨਾ, ਜੋਦੜੀ ਕਰਕੇ ਨਿਯਮਾਂ ਨੂੰ ਬਦਲ ਸਕਦਾ ਹੈ। ਆਮ ਲੋਕਾਂ ਦੀ ਭਾਸ਼ਾ ਵਿਚ ਰੱਬ ਸਭ ਨੂੰ ਬਣਾਉਣ, ਸੰਚਾਲਨ ਅਤੇ ਤਬਾਹ ਕਰਨ ਵਾਲਾ ਹੈ, ਉਸਨੂੰ ਧਾਰਮਿਕ ਕਰਮਕਾਂਡਾਂ ਰਾਹੀ ਮਨਮਰਜੀ ਦੇ ਵਰਤਾਰਿਆ ਵਾਸਤੇ ਰਾਜੀ ਕੀਤਾ ਜਾ ਸਕਦਾ ਹੈ।

ਸੋ ਜਦੋਂ ਅਸੀ 'ਕੁਦਰਤ' ਸ਼ਬਦ ਵਰਤਦੇ ਹਾਂ ਤਾਂ ਸਾਡਾ ਭਾਵ ਹੁੰਦਾ ਹੈ ਕਿ ਜੋ ਕੁਝ ਵਾਪਰ ਰਿਹਾ ਹੈ ਉਹ ਕੁਦਰਤ ਦੇ ਨਿਯਮਾਂ ਅਨੁਸਾਰ ਆਪਣੇ ਆਪ ਚੱਲ ਰਿਹਾ ਹੈ ਮਨੁੱਖ ਇਨ੍ਹਾਂ ਨਿਯਮਾਂ ਨੂੰ ਜਾਣ ਕੇ ਫਾਇਦਾ ਤਾਂ ਉਠਾ ਸਕਦਾ ਹੈ ਪਰ ਬਦਲ ਨਹੀ ਸਕਦਾ। ਇਸਦੇ ਉਲਟ 'ਰੱਬ' ਸ਼ਬਦ ਨੂੰ ਵਰਤਣ ਵਾਲਿਆਂ ਤੋਂ ਭਾਵ ਕਿਸੇ ਚੇਤੰਨ ਦੈਵੀ ਸੱਤਾ ਤੋਂ ਹੈ ਜੋ ਸਾਰੇ ਬੁਰੇ ਚੰਗੇ ਕੰਮ ਕਰ/ਕਰਵਾ ਰਹੀ ਹੈ ਅਤੇ ਉਹ ਆਪਣੇ ਇਨ੍ਹਾਂ ਬੁਰੇ/ਚੰਗਿਆਂ ਕੰਮਾਂ ਨੂੰ ਮਨੁੱਖ ਦੀ ਬੇਨਤੀ ਅਨੁਸਾਰ ਬਦਲ ਵੀ ਸਕਦਾ ਹੈ।

ਇਉ 'ਰੱਬ' ਅਤੇ 'ਕੁਦਰਤ' ਇਕ ਸੰਕਲਪ ਦੇ ਵੱਖ ਵੱਖਰੇ ਨਾ ਨਹੀਂ ਹਨ ਸਗੋਂ ਸੰਕਲਪ ਹੀ ਵੱਖ ਵੱਖਰੇ ਹਨ। ਇਹ ਜਿੰਦਗੀ ਪ੍ਰਤੀ ਦੋ ਵੱਖ ਵੱਖਰੇ ਦ੍ਰਿਸ਼ਟੀਕੋਣਾਂ ਨੂੰ ਪ੍ਰਗਟ ਕਰਦੇ ਹਨ। ਤਰਕਸ਼ੀਲ ਕੁਝ ਖਾਸ ਨਿਯਮਾਂ ਅਧੀਨ ਸੰਚਾਲਤ ਕੁਦਰਤ ਨੂੰ ਸਮਝਦੇ ਹਨ ਜਦੋਂ ਕਿ ਅਧਿਆਤਮਵਾਦੀ ਰੱਬ ਨੂੰ ਕੁਦਰਤ ਦਾ ਸਿਰਜਣਹਾਰ ਸਮਝਦੇ ਹਨ। ਅਤੇ ਉਹ ਕੁਦਰਤ ਦੇ ਨਿਯਮਾਂ ਨੂੰ 'ਰੱਬੀ' ਨਿਯਮ ਸਮਝਦੇ ਹਨ। ਸੋ ਕੁਦਰਤ ਪਦਾਰਥਕ ਅਤੇ ਪ੍ਰਤੱਖ ਹੈ ਜਦੋਂ ਕਿ ਰੱਬ ਕਾਲਪਨਿਕ ਮਾਨਸਿਕ ਅੰਤਰਅਨੁਭਵ ਦੀ ਘਾੜਤ ਹੈ। ਕੁਦਰਤ ਦੇ ਨਿਯਮ ਜਾਣੇ ਅਤੇ ਸਿੱਧ ਕੀਤੇ ਜਾ ਸਕਦੇ ਹਨ ਕਿਉਕਿ ਰੱਬ ਦੀ ਕੋਈ ਭੌਤਿਕ ਹੋਂਦ ਹੀ ਨਹੀਂ ਹੈ। ਇਸ ਕਰਕੇ ਇਸਨੂੰ ਸਿੱਧ ਵੀ ਨਹੀਂ ਕੀਤਾ ਜਾ ਸਕਦਾ।

**ਸ਼ੰਕਾ :** ਜਿਸ ਅਕੱਥ ਸ਼ਕਤੀ ਨੂੰ ਵਿਗਿਆਨੀ ਅਤੇ ਫਿਲਾਸਫਰ ਨਹੀਂ ਜਾਣ ਸਕੇ, ਪਰ ਮੰਨਦੇ ਜਰੂਰ ਸਨ (ਜਦ ਕਿ ਆਪ ਤਾਂ ਮੰਨਣ ਨੂੰ ਵੀ ਤਿਆਰ ਨਹੀਂ) ਉਸ ਸ਼ਕਤੀ ਦਾ ਇੱਕ ਪਲ ਵਿੱਚ ਗਿਆਨ ਹੋ ਸਕਦਾ ਹੈ, ਬਸ਼ਰਤੇ ਕਿ ਇਸ ਲਈ ਕਿਸੇ ਪੂਰਨ ਮੁਰਸ਼ਦ ਜਾਂ ਪ੍ਰਫੈਕਟ ਮਾਸਟਰ ਦਾ ਹੋਣਾ ਜਰੂਰੀ ਹੈ ਅਤੇ ਇਹ ਕੋਈ ਮੇਰੇ ਆਪਦੇ ਵਿਚਾਰ ਨਹੀਂ ਬਲਕਿ ਕਬੀਰ ਸਾਹਿਬ ਦੇ ਹਨ " ਖੋਜੀ ਹੋ ਤੁਰੰਤ ਮਿਲ ਜਾਊ ਇੱਕ ਪਲ ਕੀ ਤਲਾਸ਼ ਮੇ, ਕਹਿਤ ਕਬੀਰ ਸੁਣੋ ਬਈ ਸਾਧੋ ਮੈਂ ਹੂ ਸਵਾਸ ਸਵਾਸ ਮੇਂ !"

*ਗੁਰਚਰਨ ਸਿੰਘ ਬਾਠ*

**ਨਵਿਰਤੀ :** ਤੁਹਾਡੀ ਸਮਝ ਅਨੁਸਾਰ ਵਿਗਿਆਨ ਤੋਂ ਪਰ੍ਹੇ ਵੀ ਕੋਈ ਗਿਆਨ ਹੈ ਜਿਸਨੂੰ ਮੁਰਸ਼ਦ ਜਾਂ ਪ੍ਰਫੈਕਟ ਮਾਸਟਰ ਨਾਲ ਜਾਣਿਆ ਜਾ ਸਕਦਾ ਹੈ। ਤੁਹਾਡੇ ਅਨੁਸਾਰ ਜਾਪਦਾ ਹੈ ਉਹ ਪ੍ਰਮਾਤਮਾ ਜਾਂ ਅਕੱਥ ਹੈ।

ਸਾਡੀ ਸਮਝ ਅਨੁਸਾਰ ਇਹ ਸਮੁੱਚਾ ਸੰਸਾਰ ਜਾਣਨ ਯੋਗ ਹੈ ਵਿਗਿਆਨ ਇਸਨੂੰ ਨਿਰੰਤਰ ਜਾਣਨ ਦੀ ਕੋਸ਼ਿਸ਼ ਵਿੱਚ ਲੱਗਿਆ ਹੋਇਆ ਹੈ, ਜਿੰਨਾ ਅਸੀਂ ਜਾਣ ਲਿਆ ਉਸ ਬਾਰੇ ਸਾਡਾ ਦਾਅਵਾ ਹੈ। ਜਿੰਨਾਂ ਅਜੇ ਨਹੀਂ ਜਾਣਿਆ ਗਿਆ ਉਸਨੂੰ ਜਾਣਨ ਦੀ ਕੋਸ਼ਸ਼ ਕਰਨੀ ਚਾਹੀਦੀ ਹੈ। ਇਹ ਕੋਸ਼ਿਸ਼ ਵਿਗਿਆਨਕ ਢੰਗ ਨਾਲ ਹੀ ਕੀਤੀ ਜਾ ਸਕਦੀ ਹੈ। ਇਸ ਬਾਰੇ ਕੋਈ ਮੁਰਸ਼ਦ ਜਾਂ ਪ੍ਰਫੈਕਟ ਮਾਸਟਰ ਕਿਸੇ ਇੱਕ ਨੂੰ ਨਹੀਂ ਸਭ ਨੂੰ ਗਿਆਨ ਕਰਾ ਦੇਵੇ, ਭਾਵ ਉਸਦਾ ਦਿੱਤਾ ਸਿਧਾਂਤ ਅਮਲ ਵਿੱਚ ਪਰਖਿਆ ਜਾ ਸਕੇ ਤਾਂ ਉਹ ਸੱਚਾ ਗਿਆਨ ਹੋਵੇਗਾ। ਕੋਈ ਅਜਿਹਾ ਦਾਅਵਾ ਕਿ ਮੈਂ ਜਾਣ ਲਿਆ, ਜਾਂ ਮੇਰੇ ਮੁਰਸ਼ਦ ਨੇ ਜਾਣ ਲਿਆ, ਜਾਂ ਮੇਰੇ ਮੁਰਸ਼ਦ ਨੇ ਮੈਨੂੰ ਦਰਸਾ ਦਿੱਤਾ ਹੈ, ਵਿਗਿਆਨ ਦੀ ਕਸਵੱਟੀ ਤੇ ਪੂਰੇ ਨਾ ਉਤਰਨ ਕਾਰਨ ਰੱਦ ਕਰਨ ਯੋਗ ਹੈ।

□□□



# ਗਿਆਨ ਵਿਗਿਆਨ

ਰੁਪਿੰਦਰ ਰਮਨ ਧਰੋੜ

ਸਾਇੰਸ ਦਾ ਜਮਾਨਾ ਹੈ। 20ਵੀਂ ਸਦੀ ਵਿੱਚ ਸਾਇੰਸ ਨੇ ਹੈਰਾਨੀਜਨਕ ਤਰੱਕੀ ਕੀਤੀ ਹੈ। ਖਾਸ ਕਰਕੇ ਪਿਛਲੇ ਪੰਜ ਸੱਤ ਦਹਾਕਿਆਂ ਵਿੱਚ। ਅਨੇਕਾਂ ਅਜਿਹੀਆਂ ਕਾਢਾਂ ਨਿਕਲੀਆਂ ਹਨ ਜਿਨ੍ਹਾਂ ਕਾਰਨ ਮਾਨਵ ਜੀਵਨ ਨੂੰ ਢੇਰ ਸਾਰੀਆਂ ਸੁੱਖ ਸਹੂਲਤਾਂ ਮਿਲੀਆਂ ਹਨ। ਮਨੁੱਖੀ ਜੀਵਨ ਪਹਿਲਾਂ ਨਾਲੋਂ ਸੁਖਾਲਾ ਹੋ ਗਿਆ ਹੈ। ਮਨੁੱਖ ਦੀ ਮੰਗਲ ਤੇ ਚੰਦ ਤੱਕ ਪਹੁੰਚ ਹੋ ਗਈ ਹੈ। ਮਾਨਵ ਨੇ ਬ੍ਰਹਿਮੰਡ ਦਾ ਕੋਨਾ ਕੋਨਾ ਛਾਣ ਮਾਰਿਆ ਹੈ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਖੇਤਰਾਂ ਵਿੱਚ ਮਾਨਵ ਨੇ ਤਰੱਕੀ ਕੀਤੀ ਹੈ। ਵੱਖ ਵੱਖ ਖੇਤਰਾਂ ਵਿੱਚ ਅੱਗੇ ਵਧਣ ਲਈ ਵਿਗਿਆਨਕ ਖੋਜਾਂ ਜਾਰੀ ਹਨ।

ਵਿੱਦਿਆ ਦਾ ਪ੍ਰਸਾਰ ਹੋ ਰਿਹਾ ਹੈ। ਸਕੂਲਾਂ ਕਾਲਜਾਂ ਦੀ ਗਿਣਤੀ ਅੰਗਰੇਜੀ ਰਾਜ ਨਾਲੋਂ ਪੰਜ ਗੁਣਾ ਵੱਧ ਗਈ ਹੈ। ਪਰ ਸਾਇੰਸ ਦੀ ਤਰੱਕੀ ਜਾਂ ਵਿੱਦਿਆ ਦੇ ਪ੍ਰਸਾਰ ਦਾ ਇਹ ਮਤਲਬ ਨਹੀਂ ਕਿ ਸਮਾਜ ਵਿਚੋਂ ਅੰਧ-ਵਿਸ਼ਵਾਸਾਂ, ਕਰਮ ਕਾਂਡਾਂ ਤੇ ਵਹਿਮਾਂ ਭਰਮਾਂ ਦਾ ਫੈਲਿਆ ਹੋਇਆ ਹਨੇਰਾ ਵੀ ਖਤਮ ਹੋ ਗਿਆ ਹੈ। ਨਹੀਂ ਸਗੋਂ ਇਹ ਅਗਿਆਨਤਾ ਦਾ ਹਨੇਰਾ ਦਿਨ ਬਦਿਨ ਵਧਦਾ ਜਾ ਰਿਹਾ ਹੈ। ਕਿਹਾ ਜਾਂਦਾ ਹੈ ਕਿ ਅਗਿਆਨਤਾ ਹੀ ਬਹੁਤੀਆਂ ਬੁਰਾਈਆਂ ਦੀ ਜਨਮ ਦਾਤਾ ਹੈ। ਜਿਸ ਚੀਜ਼ ਦਾ ਸਾਨੂੰ ਗਿਆਨ ਨਹੀਂ ਉਹ ਸਾਡੇ ਲਈ ਬੜੀ ਹੈਰਾਨੀ ਪੈਦਾ ਕਰਦੀ ਹੈ। ਅਗਿਆਨਤਾ ਦੇ ਇਸ ਹਨੇਰੇ ਨੂੰ ਗਿਆਨ ਵਿਗਿਆਨ ਦੀ ਰੋਸ਼ਨੀ ਨਾਲ ਦੂਰ ਕੀਤਾ ਜਾ ਸਕਦਾ ਹੈ ਪਰ ਸਾਡੇ ਸਮਾਜ ਵਿੱਚ ਅਜਿਹਾ ਨਹੀਂ ਹੋ ਰਿਹਾ।

ਵਿਗਿਆਨ ਦੇ ਇਸ ਯੁੱਗ ਵਿੱਚ ਵੀ ਅਸੀਂ ਦੇਖਦੇ ਹਾਂ ਕਿ ਸਾਡੇ ਆਲੇ ਦੁਆਲੇ ਅਗਿਆਨਤਾ ਦਾ ਹਨੇਰਾ ਛਾਇਆ ਹੋਇਆ ਹੈ। ਇਸ ਅਗਿਆਨਤਾ ਦੇ ਹਨੇਰੇ ਦਾ ਫਾਇਦਾ ਉਠਾਉਣ ਲਈ ਚੁਸਤ ਚਲਾਕ ਲੋਕ ਹਮੇਸ਼ਾਂ ਹੀ ਤਿਆਰ ਰਹਿੰਦੇ ਹਨ। ਅਜਿਹੇ ਮਕਾਰ ਕਿਸਮ ਦੇ ਲੋਕ ਧਰਮ ਦੇ ਨਾਂ ਉਤੇ ਲੋਕਾਈ ਨੂੰ ਬੁੱਧੂ ਬਣਾ ਕੇ ਲੁੱਟਦੇ ਹਨ। ਅਗਿਆਨੀ ਲੋਕਾਂ ਦੀ ਅਗਿਆਨਤਾ ਦਾ ਲਾਭ ਉਠਾਉਣ ਵਾਲਿਆਂ ਦੀ ਸਾਡੇ ਦੇਸ਼ ਵਿੱਚ ਕੋਈ ਕਮੀ ਨਹੀਂ ਸਗੋਂ ਅਜਿਹੇ ਲੋਕਾਂ ਦੀ ਗਿਣਤੀ ਵਧ ਰਹੀ ਹੈ। ਨਿੱਤ ਨਵੇਂ ਦਿਨ ਆਰਥਿਕ, ਮਾਨਸਿਕ ਅਤੇ ਸਰੀਰਕ ਸ਼ੋਸ਼ਣ ਦੀਆਂ ਉਦਾਹਰਣਾਂ ਸਾਨੂੰ ਮਿਲਦੀਆਂ ਹਨ।

ਅਜਿਹੇ ਪਾਖੰਡੀਆਂ ਦੇ ਪਿੱਛੇ ਲੱਗਣ ਵਾਲਿਆਂ ਦੀ ਵੀ ਕੋਈ ਕਮੀ ਨਹੀਂ। ਭੀੜਾਂ ਦੀਆਂ ਭੀੜਾਂ ਇਹਨਾਂ ਪਾਖੰਡੀਆਂ ਦੇ ਦਰਸ਼ਨਾਂ ਨੂੰ ਬੇਤਾਬ ਦਿਸਦੀਆਂ ਹਨ। ਇਨ੍ਹਾਂ ਪਾਖੰਡੀਆਂ ਵੱਲੋਂ ਕੱਢੀਆਂ ਜਾਂਦੀਆਂ ਗਾਲ੍ਹਾਂ ਤੇ ਪ੍ਰਸ਼ਾਦ ਦੇ ਤੌਰ ਤੇ ਦਿੱਤੇ ਜਾਂਦੇ ਸੁਆਹ-ਖੇਹ ਨੂੰ ਪ੍ਰਾਪਤ ਕਰਨ ਲਈ ਲਾਈ ਲੱਗ ਲੋਕ ਭੇਡਾਂ ਵਾਂਗੂ ਇਹਨਾਂ ਦੇ ਡੇਰਿਆਂ ਤੇ ਹਰਲ ਹਰਲ ਕਰਦੇ ਫਿਰਦੇ ਹਨ। ਜਦੋਂ ਇਹ ਪਾਖੰਡੀ ਇਸ਼ਨਾਨ ਆਦਿ ਕਰਦੇ ਹਨ ਤਾਂ ਔਰਤਾਂ ਨਾਲੀਆਂ ਵਿਚੋਂ ਗੰਦੇ ਪਾਣੀ ਦੀਆਂ ਚੂਲੀਆਂ ਭਰ ਭਰ ਕੇ ਪੀਂਦੀਆਂ ਹਨ। ਅਜਿਹੀਆਂ ਔਰਤਾਂ ਦੇ ਸਦਕਾ ਹੀ ਇਹਨਾਂ ਤਾਂਤਰਿਕਾਂ ਦਾ ਪ੍ਰਚਾਰ ਦਿਨ ਦੁੱਗਣੀ ਤਰੱਕੀ ਕਰ ਰਿਹਾ ਹੈ।

ਸਾਡੇ ਪਿੰਡਾਂ ਵਿੱਚ ਕੋਈ ਡਾਕਟਰ ਹੋਵੇ ਜਾਂ ਨਾ ਹੋਵੇ ਪਰ ਜੋਤਸ਼ੀ, ਤਾਂਤਰਿਕ ਆਮ ਹੀ ਮਿਲ ਜਾਂਦੇ ਹਨ ਅਤੇ ਸਾਡੀ ਸੋਚ ਕਿਉਂਕਿ ਵਿਗਿਆਨਕ ਨਹੀਂ ਹੈ ਜਿਸ ਕਾਰਨ ਅਸੀਂ ਇਨ੍ਹਾਂ ਦੇ ਜਾਲ ਵਿਚ ਛੇਤੀ ਹੀ ਫਸ ਜਾਂਦੇ ਹਾਂ। ਜੇਕਰ ਸਾਡੀ ਸੋਚ ਵਿਗਿਆਨਕ ਹੋਵੇਗੀ ਤਾਂ ਫਿਰ ਅਸੀਂ ਇਹਨਾਂ ਦੁਆਰਾ ਕੀਤੇ ਜਾਂਦੇ ਅਖੌਤੀ ਚਮਤਕਾਰਾਂ ਪਿੱਛੇ ਕੰਮ ਕਰਦੇ ਵਿਗਿਆਨਕ ਨਿਯਮਾਂ ਤੋਂ ਜਾਣੂ ਹੋਵਾਂਗੇ। ਫਿਰ ਅਸੀਂ ਇਹਨਾਂ ਨੂੰ ਪੂਜਾਂਗੇ ਨਹੀਂ ਸਗੋਂ ਇਹਨਾਂ ਦੁਆਰਾ ਕੀਤੇ ਜਾਂਦੇ ਪਾਖੰਡਾਂ ਦਾ ਵਿਰੋਧ ਕਰਾਂਗੇ। ਪਰੰਤੂ ਅਫਸੋਸ ਕਿ ਅਜਿਹਾ ਨਹੀਂ ਹੁੰਦਾ। ਕਿਉਂਕਿ ਸਾਡੀ ਸੋਚ ਤਰਕ ਅਤੇ ਵਿਗਿਆਨ 'ਤੇ ਅਧਾਰਿਤ ਨਹੀਂ ਹੈ। ਸਾਡੀਆ ਬਹੁਤੀਆ ਸਮੱਸਿਆਵਾਂ ਦਾ ਕਾਰਨ ਸਾਡੇ ਦ੍ਰਿਸ਼ਟੀਕੋਣ ਦਾ ਸੀਮਤ ਅਤੇ ਅਵਿਗਿਆਨਕ ਹੋਣਾ ਹੈ।

ਕੇਵਲ ਸੌੜੀ ਸੋਚ ਵਾਲੇ ਵਿਅਕਤੀ ਹੀ ਵਿਗਿਆਨ ਦਾ ਵਿਰਧ ਕਰਦੇ ਹਨ। ਵੇਖਿਆ ਗਿਆ ਹੈ ਕਿ ਵਿਗਿਆਨ ਦਾ ਵਿਰਧ ਕਰਨ ਵਾਲਿਆਂ ਵਿੱਚ ਸਾਧ ਸੰਤ, ਅਖੌਤੀ ਧਰਮਾਂ ਦੇ ਠੇਕੇਦਾਰ ਪ੍ਰਮੁੱਖ ਹੁੰਦੇ ਹਨ। ਵੱਖ ਵੱਖ ਸਾਧ ਸੰਤ ਆਪਣੇ ਪ੍ਰਵਚਨਾਂ ਰਾਹੀਂ ਆਮ ਲੋਕਾਂ ਨੂੰ ਤਰਕ ਅਤੇ ਵਿਗਿਆਨ ਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦੇ ਹਨ। ਇਹ ਅਖੌਤੀ ਧਰਮਾਂ ਦੇ ਠੇਕੇਦਾਰ ਵਿਗਿਆਨ ਨੂੰ ਨਾਸਤਿਕਤਾ ਨਾਲ ਜੋੜ ਕੇ ਲੋਕਾਈ ਦੇ ਸਾਹਮਣੇ ਪੇਸ਼ ਕਰਦੇ ਹਨ ਪਰ ਇਹ ਅਜਿਹਾ ਸਭ ਕਰਦੇ ਸਮੇਂ ਇਹ ਗੱਲ ਭੁੱਲ ਜਾਂਦੇ ਹਨ ਕਿ ਉਹ ਜਿਹੜੇ ਵੀ ਸਾਧਨ ਆਪਣੇ ਪ੍ਰਚਾਰ ਵਾਸਤੇ ਵਰਤੋਂ ਵਿੱਚ ਲਿਆਉਂਦੇ ਹਨ ਇਹ ਸਭ ਸਾਧਨ ਵਿਗਿਆਨ ਦੀ ਦੇਣ ਹਨ ਅਤੇ ਜਿਹੜੀਆ ਵੀ ਸੁੱਖ ਸਹੂਲਤਾ ਇਹ ਮਾਣਦੇ ਹਨ ਉਹ ਸਭ ਸਹੂਲਤਾਂ ਵਿਗਿਆਨ ਦੀ ਹੀ ਦੇਣ ਹਨ।

ਹਾਂ ਇਹ ਗੱਲ ਵੱਖਰੀ ਹੈ ਕਿ ਵਿਗਿਆਨ ਦੀਆਂ ਕਾਢਾਂ ਦੀ ਦੁਰਵਰਤੋਂ ਕੀਤੀ ਜਾਂਦੀ ਹੈ। ਕੋਈ ਵੀ ਕਲਾ ਚਾਹੇ ਉਹ ਵਿਗਿਆਨ ਹੀ ਕਿਉਂ ਨਾ ਹੋਵੇ ਹਮੇਸ਼ਾਂ ਮਾਨਵਵਾਦੀ ਹੀ ਹੁੰਦੀ ਹੈ ਪਰ ਹਾਕਮ ਜਮਾਤਾਂ ਉਸ ਦਾ ਰੂਪ ਵਿਗਾੜਦੀਆਂ ਹਨ। ਵੈਸੇ ਵਿਗਿਆਨ ਤਾਂ ਮਨੁੱਖਤਾ ਦੀ ਭਲਾਈ ਵਾਸਤੇ ਹੈ ਨਾ ਕਿ ਤਬਾਹੀ ਵਾਸਤੇ। ਇਸ ਸੰਦਰਭ ਵਿੱਚ ਟੈਲੀਵਿਜ਼ਨ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ। ਟੀ.ਵੀ. ਵਿਗਿਆਨ ਦੀ ਅਦਭੁੱਤ ਕਾਢ ਹੈ ਪਰ ਅਫਸੋਸ ਹੈ ਕਿ ਵਿਗਿਆਨ ਦੀ ਇਸ ਅਦਭੁੱਤ ਕਾਢ ਦੀ ਦੁਰਵਰਤੋਂ ਕਰਕੇ ਲੋਕਾਂ ਨੂੰ ਅੰਧ ਵਿਸ਼ਵਾਸਾ ਵੱਲ ਧੱਕਿਆ ਜਾ ਰਿਹਾ ਹੈ। ਸਿਆਸਤਦਾਨ ਤੇ ਧਰਮਾਂ ਦੇ ਠੇਕੇਦਾਰ ਨਹੀਂ ਚਾਹੁੰਦੇ ਕਿ ਆਮ ਲੋਕਾਂ ਤੱਕ ਤਰਕ ਤੇ ਵਿਗਿਆਨ ਦਾ ਚਾਨਣ ਪਹੁੰਚੇ। ਉਹ ਨਹੀ ਚਾਹੁੰਦੇ ਕਿ ਸਾਡੀ ਜਨਤਾ ਨੂੰ ਵਿਗਿਆਨ ਦੀਆਂ ਨਵੀਨ ਖੋਜਾ ਬਾਰੇ ਕੁੱਝ ਪਤਾ ਲੱਗੇ। ਇਹੀ ਕਾਰਣ ਹੈ ਕਿ ਟੀ.ਵੀ. ਉੱਤੇ ਗੈਰ ਵਿਗਿਆਨਕ ਸੀਰੀਅਲਾਂ ਦੀ ਗਿਣਤੀ ਘਟਣ ਦੀ ਬਜਾਏ ਵਧਦੀ ਜਾ ਰਹੀ ਹੈ। ਅੱਜ ਦੇ ਵਿਗਿਆਨਕ ਯੁੱਗ ਵਿੱਚ ਵੀ ਅਜਿਹਾ ਹੋਣਾ ਹੋਰ ਵੀ ਚਿੰਤਾ ਵਾਲੀ ਗੱਲ ਹੈ। ਜਮਹੂਰੀ ਅਤੇ ਅਗਾਂਹਵਧੂ ਸੰਸਥਾਵਾਂ ਨੂੰ ਇਸਦਾ ਡਟਵਾਂ ਵਿਰੋਧ ਕਰਨਾ ਚਾਹੀਦਾ ਹੈ।

ਮੁੱਕਦੀ ਗੱਲ ਇਹ ਹੈ ਕਿ ਅਸੀਂ ਵਿਗਿਆਨ ਨੂੰ ਵਿਗਿਆਨ ਵਜੋਂ ਸਵੀਕਾਰ ਨਹੀਂ ਕੀਤਾ। ਵਿਗਿਆਨ ਅਜੇ ਤੱਕ ਸਾਡੀ ਜੀਵਨ ਜਾਚ ਦਾ ਅੰਗ ਨਹੀਂ ਬਣਿਆ। ਸਾਡੀ ਸੋਚ ਵੀ ਵਿਗਿਆਨਕ ਨਹੀਂ ਹੈ ਜਿਸ ਕਾਰਨ ਹੀ ਅਸੀਂ ਵਧੇਰੇ ਭਟਕਦੇ ਹਾਂ, ਵਧੇਰੇ ਵਹਿਮਾਂ ਵਿੱਚ ਫਸਦੇ ਹਾਂ ਅਤੇ ਇਸੇ ਕਾਰਨ ਹੀ ਸਾਡੀਆਂ ਸਮੱਸਿਆਵਾਂ, ਦੁੱਖ ਤਕਲੀਫਾਂ ਘਟਣ ਦੀ ਬਜਾਏ ਵਧਦੀਆਂ ਜਾ ਰਹੀਆਂ ਹਨ। ਹੁਣ ਵਕਤ ਆ ਗਿਆ ਹੈ ਜਦੋਂ ਸਾਨੂੰ ਇਹ ਫੈਸਲਾ ਕਰਨਾ ਪਵੇਗਾ ਕਿ ਅਸੀ ਅੱਗੇ ਵਧਣਾ ਹੈ ਜਾਂ ਫਿਰ ਪਿੱਛੇ ਹਟਣਾ ਹੈ। ਅਸੀਂ ਆਪਣੀ ਸੋਚ ਨੂੰ ਵਿਗਿਆਨਕ ਬਨਾਉਣਾ ਹੈ ਜਾਂ ਅੰਧ ਵਿਸ਼ਵਾਸੀ।

ਇੱਕ ਗੱਲ ਤਾਂ ਪੂਰੀ ਤਰ੍ਹਾਂ ਸਾਫ-ਸਪਸ਼ਟ ਹੈ ਕੇਵਲ ਤਰਕਮਈ ਤੇ ਵਿਗਿਆਨਕ ਸੋਚ ਵਿਚਾਰਾਂ ਨਾਲ ਹੀ ਅਸੀਂ ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਸਕਦੇ ਹਾਂ ਤੇ ਜੇ ਅਸੀਂ ਅੱਗੇ ਵਧਣਾ ਹੈ ਤਾਂ ਫਿਰ ਵਿਗਿਆਨ ਨੂੰ ਆਪਣੀ ਜੀਵਨ ਜਾਂਚ ਵਿੱਚ ਸ਼ਾਮਿਲ ਕਰਨਾ ਪਵੇਗਾ ਤੇ ਆਓ ਆਪਾਂ ਪਹਿਲਾਂ ਕਦਮ ਪੁੱਟਕੇ ਆਪਣੇ ਆਲੇ ਦੁਆਲੇ ਤਰਕ ਤੇ ਵਿਗਿਆਨ ਦਾ ਚਾਨਣ ਫੈਲਾਈਏ।

# ਵਾਸਤੂ ਸ਼ਾਸਤਰ ਅਤੇ ਅੰਧ ਵਿਸ਼ਵਾਸ

*ਰਾਜਿੰਦਰ ਅਹਿਮਦਗੜ੍ਹ*

ਪਿਛਲੇ ਲਗਭਗ ਇੱਕ ਦਹਾਕੇ ਤੋਂ ਰਿਹਾਇਸ਼ੀ ਅਤੇ ਵਪਾਰਕ ਇਮਾਰਤਾਂ ਦੀ ਉਸਾਰੀ ਵਿੱਚ ਵਾਸਤੂ ਸ਼ਾਸ਼ਤਰ ਦੇ ਨਿਯਮਾਂ ਦਾ ਜੋ ਰੌਲਾ ਰੱਪਾ ਚੱਲਿਆ ਸੀ ਉਹ ਅੱਜ ਇੱਕੀਵੀਂ ਸਦੀ ਦੀਆਂ ਬਰੂਹਾਂ ਵਿੱਚ ਖੜ੍ਹੇ ਭਾਰਤ ਲਈ ਇੱਕ ਅੰਧਵਿਸ਼ਵਾਸ ਨਾਮਕ ਰੋਗ ਦਾ ਰੂਪ ਧਾਰਨ ਕਰ ਗਿਆ ਹੈ। ਇਸ ਰੋਗ ਦੇ ਰੋਗੀ ਪਿਛੜੇ ਵਰਗਾਂ ਦੇ (ਆਰਥਕ ਪੱਖੋਂ) ਜਾਂ ਫਿਰ ਅਨਪੜ੍ਹ ਲੋਕ ਨਹੀਂ ਸਗੋਂ ਅਮੀਰ ਅਤੇ ਪੜ੍ਹੇ ਲਿਖੇ ਲੋਕ ਹਨ। ਇਹ ਤੱਥ ਹੋਰ ਵੀ ਹੈਰਾਨਕੁੰਨ ਅਤੇ ਅਫਸੋਸਨਾਕ ਹੈ ਕਿ ਸਿੱਖਿਅਤ ਲੋਕ ਵੀ ਅਜਿਹੇ ਅੰਧ ਵਿਸ਼ਵਾਸ ਦੇ ਸ਼ਿਕੰਜੇ ਵਿੱਚ ਜਕੜੇ ਹੋਏ ਹਨ।

ਵਾਸਤੂ-ਸ਼ਾਸ਼ਤਰ ਆਖਰ ਹੈ ਕੀ ? ਵਾਸਤੂ-ਸ਼ਾਸ਼ਤਰ ਪੁਰਾਤਨ ਭਾਰਤੀ ਗਿਆਨ ਦੀ ਉਹ ਸ਼ਾਖਾ ਹੈ ਜੋ ਇਹ ਦੱਸਦੀ ਹੈ ਕਿ ਇਮਾਰਤਾਂ ਦੀ ਉਸਾਰੀ ਕਿਹੜੇ ਨਿਯਮਾਂ ਨੂੰ ਧਿਆਨ ਵਿੱਚ ਰੱਖ ਕੇ ਕੀਤੀ ਜਾਵੇ। ਇਸ ਦੇ ਹਰ ਇਕ ਨਿਯਮ ਦੇ ਨਾਲ ਕੋਈ ਨਾ ਕੋਈ ਅੰਧਵਿਸ਼ਵਾਸ ਵੀ ਜੋੜਿਆ ਗਿਆ ਹੈ। ਉਦਾਹਰਣ ਵਜੋਂ ਘਰ ਦੀ ਖੁਸ਼ਹਾਲੀ ਲਈ ਇਸ ਦੇ ਦਰਵਾਜਿਆਂ ਦੀ ਖਾਸ ਦਿਸ਼ਾ ਨਿਸ਼ਚਿਤ ਹੈ। ਸੌਣ ਵਾਲੇ ਕਮਰਿਆਂ, ਰਸੋਈ, ਲੜਕੀਆਂ ਅਤੇ ਲੜਕਿਆਂ ਦੇ ਕਮਰਿਆਂ, ਗੁਸਲਖਾਨੇ ਅਤੇ ਪਾਖਾਨੇ ਦੀਆਂ ਦਿਸ਼ਾਵਾਂ ਵੀ ਨਿਰਧਾਰਤ ਕੀਤੀਆਂ ਗਈਆਂ ਹਨ ਅਤੇ ਅਜਿਹੇ ਨਿਯਮਾਂ ਦਾ ਪਾਲਣ ਨਾ ਹੋਣ ਕਾਰਨ ਘਰ ਵਿਚ ਕਲੇਸ਼, ਬੀਮਾਰੀ, ਲੜਕੀਆਂ ਵਾਸਤੇ ਛੇਤੀ ਵਰ ਨਾ ਮਿਲਣਾ, ਪੈਸੇ ਧੇਲੇ ਦੀ ਕਮੀ, ਸੁਭਾਅ ਦੀ ਤੇਜ਼ੀ ਆਦਿ ਔਂਧਵਿਸ਼ਵਾਸ ਜੋੜ ਦਿੱਤੇ ਗਏ ਹਨ।

ਵਪਾਰਿਕ ਅਦਾਰਿਆਂ ਅਤੇ ਉਦਯੋਗਿਕ ਇਕਾਈਆਂ ਦੀਆਂ ਇਮਾਰਤਾਂ ਦੀ ਉਸਾਰੀ ਲਈ ਵੀ ਇਸ ਸ਼ਾਸਤਰ ਦੇ ਨਿਯਮਾਂ ਦੀ ਵਰਤੋਂ ਆਮ ਹੁੰਦੀ ਜਾ ਰਹੀ ਹੈ। ਮਜਦੂਰਾਂ ਦੀ ਹੜਤਾਲ, ਵਪਾਰ ਵਿੱਚ ਮੰਦੀ, ਬੀਮਾਰ-ਉਦਯੋਗਿਕ ਇਕਾਈਆਂ, ਕਰਜੇ ਦਾ ਬੋਝ ਆਦਿ ਮੁਸ਼ਕਲਾਂ ਨੂੰ ਦੂਰ ਕਰਨ ਲਈ ਆਧੁਨਿਕ ਇਮਾਰਤ-ਵਿਸ਼ੇਸ਼ਗ, ਵਪਾਰਕ ਅਤੇ ਉਦਯੋਗਿਕ ਅਦਾਰਿਆਂ ਨੂੰ ਆਪਣੇ ਦਫਤਰਾਂ ਅਤੇ ਫੈਕਟਰੀਆਂ ਆਦਿ ਨੂੰ ਵਾਸਤੂ-ਸ਼ਾਸ਼ਤਰ ਦੇ ਨਿਯਮਾਂ ਅਨੁਸਾਰ ਤੋੜ-ਭੰਨ ਕਰਕੇ ਦੁਬਾਰਾ ਉਸਾਰਨ ਦੀ ਸਲਾਹ ਦਿੰਦੇ ਹਨ ਅਤੇ ਸਲਾਹ ਦੇਣ ਦਾ ਵੀ ਲੱਖਾਂ ਰੁਪਇਆ ਹਥਿਆ ਰਹੇ ਹਨ।

ਫਰਜ਼ ਕਰੋ ਕਿਸੇ ਮਿੱਲ ਵਿਚ ਮਜ਼ਦੂਰਾਂ ਨੂੰ ਉਜਰਤ ਪੂਰੀ ਨਾ ਮਿਲਣ ਕਾਰਨ ਹੜਤਾਲ ਕਰਨੀਂ ਪੈਂਦੀ ਹੈ ਤਾਂ ਕੀ ਮਿੱਲ ਨੂੰ ਵਾਸਤੂ-ਸ਼ਾਸਤਰ ਅਨੁਸਾਰ ਮੁੜ-ਉਸਾਰਨ ਨਾਲ ਮਜ਼ਦੂਰ ਘੱਟ ਉਜਰਤ ਕਬੂਲ ਕਰ ਲੈਣਗੇ ? ਕੋਈ ਵਪਾਰੀ ਕਿਸੇ ਅਜਿਹੇ ਇਲਾਕੇ ਵਿੱਚ ਜਿੱਥੇ ਕਿ 12 ਮਹੀਨੇ ਬਰਫ਼-ਬਾਰੀ ਹੁੰਦੀ ਰਹੇ, ਵਾਸਤੂ-ਸ਼ਾਸ਼ਤਰ ਅਨੁਸਾਰ ਦੁਕਾਨ ਉਸਾਰ ਕੇ ਪੱਖਿਆਂ ਦਾ ਕਾਰੋਬਾਰ ਸ਼ੁਰੂ ਕਰ ਦੇਵੇ ਤਾਂ ਕੀ ਉਸ ਨਾਲ ਉਥੇ ਬਰਫ਼-ਬਾਰੀ ਬੰਦ ਹੋ ਜਾਵੇਗੀ ਅਤੇ ਉਸਦੇ ਪੱਖਿਆਂ ਦੀ ਵਿਕਰੀ ਸ਼ੁਰੂ ਹੋ ਜਾਵੇਗੀ?

ਮੰਨ ਲਓ ਕਿ ਕਿਸੇ ਦਾ ਧੀ-ਪੁੱਤਰ ਆਪਣੀ ਪੜ੍ਹਾਈ ਵੱਲ ਧਿਆਨ ਨਾ ਦੇ ਰਿਹਾ ਹੋਵੇ। ਕੀ ਵਾਸਤੂ-ਸ਼ਾਸ਼ਤਰ ਦੇ ਨਿਯਮਾਂ ਅਧੀਨ ਉਸਾਰੇ ਗਏ ਪੜ੍ਹਾਈ-ਕਮਰੇ ਵਿੱਚ ਬੈਠਣ ਨਾਲ ਉਹ ਪ੍ਰੀਖਿਆ ਵਿਚ ਸਫਲ ਹੋ ਜਾਣਗੇ ? ਮਰਦ ਆਪਣੀ ਤੀਵੀਂ ਨਾਲ ਜਾਂ ਤੀਵੀਂ ਆਪਣੇ ਮਰਦ ਨਾਲ ਬੇਵਫਾਈ ਕਰ ਰਹੀ ਹੋਵੇ ਅਤੇ ਰਿਸ਼ਤਾ ਟੁੱਟਣ ਦੇ ਕੰਢੇ ਆ ਪੁੱਜਾ ਹੋਵੇ ਤਾਂ ਕੀ ਵਾਸਤੂ-ਸ਼ਾਸ਼ਤਰ ਅਨੁਸਾਰ ਸਿਰਜਿਆ ਸੌਣ ਕਮਰਾ ਰਿਸ਼ਤੇ ਨੂੰ ਬਚਾ ਸਕੇਦਗਾ ?

ਉੱਪਰ ਉਠਾਏ ਗਏ ਪ੍ਰਸ਼ਨਾਂ ਦੇ ਜੁਆਬ ਕੁਝ ਇਕ ਮੌਕਾ ਮੇਲ ਦੀਆਂ ਸੰਭਾਵਨਾਵਾਂ ਨੂੰ ਛੱਡ ਕੇ ਤਕਰੀਬਨ ਨਾਂਹ ਪੱਖੀ ਹੀ ਹੋਣਗੇ। ਇੱਟਾਂ ਪੱਥਰਾਂ ਅਤੇ ਘਰੇਲੂ ਸਾਜ ਸਮਾਨ ਦੀ ਕੋਈ ਵਿਸ਼ੇਸ਼ ਤਰਤੀਬ ਮਨੁੱਖਾਂ ਦੇ ਸੁਭਾਅ, ਅਚਾਰ ਵਿਹਾਰ ਅਤੇ ਇਹਨਾਂ ਵਿਸ਼ੇਸ਼ਤਾਵਾਂ ਤੋਂ ਉਪਜੇ ਹਾਲਾਤਾਂ ਨੂੰ ਬਦਲ ਦੇਣ ਦੀ ਕੋਈ ਵੀ ਅਲੌਕਿਕ ਸ਼ਕਤੀ ਨਹੀਂ ਰੱਖਦੇ।

ਪਿਛਲੇ ਕੁਝ ਸਾਲਾਂ ਦੌਰਾਨ ਵੱਡੇ ਉਦਯੋਗਿਕ ਘਰਾਣਿਆਂ ਨੇ ਵਾਸਤੂ-ਸ਼ਾਸ਼ਤਰ ਨੂੰ ਅੰਧ ਵਿਸ਼ਵਾਸ ਅਧੀਨ ਅਪਨਾਉਣਾ ਸ਼ੁਰੂ ਕੀਤਾ ਹੈ। ਇਹਨਾਂ ਉਦਯੋਗਿਕ ਘਰਾਨਿਆਂ ਵਿੱਚ ਟੀ.ਵੀ.ਐਸ., ਸਪਿੱਕ. ਓ.ਸੀ.ਐਮ. ਅਤੇ ਦਿਗਜ਼ਾਮ ਸੂਟਿੰਗ ਦੇ ਨਾਮ ਪ੍ਰਮੁੱਖ ਹਨ। ਇਹ ਉਦਯੋਗਿਕ ਘਰਾਨੇ ਕਈ ਦਹਾਕਿਆਂ ਤੋਂ ਬਜ਼ਾਰ ਵਿਚ ਆਪਣੀ ਪਕੜ ਮਜਬੂਤ ਕਰ ਰਹੇ ਹਨ। ਪਰ ਹੁਣ ਇਹ ਘਰਾਣੇ ਆਪਣੇ ਦਫਤਰਾਂ-ਫੈਕਟਰੀਆਂ ਅਤੇ ਰਿਹਾਇਸ਼ਗਾਹਾਂ ਨੂੰ ਵਾਸਤੂ ਸ਼ਾਸ਼ਤਰ ਅਧੀਨ ਮੁੜ ਉਸਾਰ ਰਹੇ ਹਨ। ਕੀ ਇਹਨਾਂ ਅਦਾਰਿਆਂ ਆਦਿ ਵਿਚ ਕੰਮ ਕਰ ਚੁੱਕੇ ਅਤੇ ਕੰਮ ਕਰ ਰਹੇ ਕਰਮਚਾਰੀਆਂ ਦਾ ਵੱਧ ਰਹੇ ਕਾਰੋਬਾਰ ਅਤੇ ਮੁਨਾਫਿਆਂ ਵਿਚ ਕੋਈ ਯੋਗਦਾਨ ਨਹੀਂ ? ਕੀ ਇਹ ਲੋਕ ਇਕ ਅੰਧ ਵਿਸ਼ਵਾਸ਼ ਦੀ ਜਕੜ ਵਿਚ ਆ ਕੇ ਆਪਣੇ ਬਜ਼ੁਰਗਾਂ ਦੀ ਦਿਆਨਤਦਾਰੀ ਅਤੇ ਮਿਹਨਤ ਨੂੰ ਛੁਟਿਆ ਨਹੀਂ ਰਹੇ ਹਨ ?

ਪਿੱਛੇ ਜਿਹੇ ਮਦਰਾਸ (ਚੇਨਈ) ਦੇ ਇਕ ਵਾਸਤੂ-ਸ਼ਾਸਤਰੀ ਨਾਗੇਸ਼ਵਰਾ ਗੁੱਲਾਪੱਲੀ ਨੇ ਕਿਹਾ ਕਿ ਭਾਰਤ ਦਾ ਸੰਸਦ ਭਵਨ ਛੇਤੀ ਤੋਂ ਛੇਤੀ ਤੋੜ ਦੇਣਾ ਚਾਹੀਦਾ ਹੈ ਕਿਉਂਕਿ ਦੇਸ਼ ਦੀਆਂ ਮੁਸ਼ਕਲਾਂ ਦਾ ਕਾਰਨ ਸੰਸਦ ਭਵਨ ਦੀ ਇਮਾਰਤ ਦਾ ਗੋਲ ਆਕਾਰ ਹੈ। ਇਹ ਇਮਾਰਤ ਵਰਗਾਕਾਰ ਜਾਂ ਆਇਤਕਾਰ ਹੋਣੀ ਚਾਹੀਦੀ ਹੈ ਅਤੇ ਇਸਦੇ ਉੱਤਰੀ ਅਤੇ ਪੂਰਬੀ ਕੋਨੇ ਵਿੱਚ ਇੱਕ ਇਕ ਦਰਵਾਜ਼ਾ ਹੋਣਾ ਚਾਹੀਦਾ ਹੈ। ਕੋਈ ਇਸ ਸ੍ਰੀਮਾਨ ਜੀ ਨੂੰ ਪੁੱਛੇ ਕਿ ਦੇਸ਼ ਦੀਆਂ ਮੁਸ਼ਕਲਾਂ ਦਾ ਕਾਰਨ ਸੰਸਦ ਭਵਨ ਦੀ ਇਮਾਰਤਸਾਜ਼ੀ ਕਿਸ ਤਰਾਂ ਹੋ ਸਕਦੀ ਹੈ ? ਜੇ ਉਹ ਇਹ ਗੱਲ ਆਖਦੇ ਕਿ ਦੇਸ਼ ਦੀਆਂ ਮੁਸ਼ਕਲਾਂ ਵਿਚੋਂ ਬਹੁਤੀਆਂ ਦਾ ਕਾਰਨ ਸੰਸਦ ਭਵਨ ਅੰਦਰ ਘੜੀਆਂ ਜਾ ਰਹੀਆਂ ਨੀਤੀਆਂ ਹਨ ਤਾਂ ਗੱਲ ਸਭ ਦੀ ਸਮਝ ਵਿਚ ਆ ਸਕਦੀ ਸੀ ਪਰੰਤੂ ਅੰਧ ਵਿਸ਼ਵਾਸੀ ਸੋਚ ਕਦੇ ਵੀ ਵਿਗਿਆਨਕ ਸੋਚ ਅਤੇ ਲੋਕ ਪੱਖੀ ਸੋਚ ਦਾ ਬਦਲ ਨਹੀਂ ਹੋ ਸਕਦੀ।

## ਜਸਵੰਤ ਜੀਰਖ ਉੱਪਰ ਪਾਇਆ ਝੂਠਾ ਕੇਸ ਰੱਦ

ਤਰਕ ਸ਼ੀਲ ਸੁਸਾਇਟੀ ਪੰਜਾਬ ਰਜਿ ਦੇ ਸੂਬਾ ਸਕੱਤਰ ਤੇ ਪਿਛਲੇ ਸਮੇਂ ਲੁਧਿਆਣਾ ਪੁਲੀਸ ਨੇ ਇੱਕ ਝੂਠਾ ਕੇਸ ਪਾਇਆ ਸੀ ਜਿਸ ਦੀ ਐਸ.ਡੀ.ਐਮ. ਵੱਲੋਂ ਇਨਕੁਆਇਰੀ ਕੀਤੀ ਗਈ। ਇਨਕੁਆਇਰੀ ਉਪਰੰਤ ਜਸਵੰਤ ਜੀਰਖ ਜੀ ਨਿਰਦੋਸ਼ ਸਾਬਿਤ ਹੋਏ ਇਸ ਕਾਰਨ ਉਨ੍ਹਾਂ ਵਿਰੁੱਧ ਦਰਜ ਝੂਠਾ ਕੇਸ ਰੱਦ ਕਰ ਦਿੱਤਾ ਗਿਆ ਹੈ ਅਤੇ ਝੂਠਾ ਕੇਸ ਦਰਜ ਕਰਨ ਵਾਲੇ ਪੁਲਸ ਆਫੀਸਰ ਤੇ ਧਾਰਾ 342 ਤਹਿਤ ਕੇਸ ਦਰਜ ਕਰ ਦਿੱਤਾ ਗਿਆ ਹੈ। ਤਰਕ ਸ਼ੀਲ ਹਲਕਿਆਂ ਵਿੱਚ ਇਸ ਗੱਲ ਤੇ ਖੁਸ਼ੀ ਪ੍ਰਗਟਾਈ ਗਈ ਕਿ ਆਖਿਰ ਸਚਾਈ ਦੀ ਜਿੱਤ ਹੋਈ ਹੈ।



# ਔਰਤਾਂ ਦਾ ਸਮਾਜਿਕ ਰਹਿਣ ਸਹਿਣ ਤੇ ਵਹਿਮ-ਭਰਮ

*ਰਾਜਿੰਦਰ ਜੱਸਲ*

ਜੇਕਰ ਵਹਿਮ ਭਰਮ ਦੇ ਪ੍ਰਸਾਰ ਦੀ ਗੱਲ ਕਰੀਏ ਤਾਂ ਆਦਮੀਆਂ ਦੇ ਮੁਕਾਬਲੇ ਔਰਤਾਂ ਵਿੱਚ ਜ਼ਿਆਦਾ ਵਹਿਮ ਭਰਮ ਹੁੰਦੇ ਹਨ। ਆਦਮੀ ਜ਼ਿਆਦਾਤਰ ਘਰ ਤੋਂ ਬਾਹਰ ਕੰਮ ਧੰਦਿਆਂ ਵਿੱਚ ਅਤੇ ਘਰੇਲੂ ਜ਼ਿੰਮੇਵਾਰੀਆਂ ਵਿੱਚ ਏਨਾ ਰੁੱਝਿਆ ਰਹਿੰਦਾ ਹੈ ਕਿ ਉਸਨੂੰ ਫਾਲਤੂ ਸੋਚਣ ਦਾ ਮੌਕਾ ਹੀ ਨਹੀਂ ਮਲਦਾ। ਪਰ ਔਰਤਾਂ ਆਦਮੀ ਦੇ ਬਰਾਬਰ ਦੀ ਜਿੰਮੇਵਾਰੀ ਰੱਖਣ ਦੇ ਬਾਵਜੂਦ ਅਕਸਰ ਘਰ ਦੀ ਚਾਰਦਿਵਾਰੀ ਵਿੱਚ ਹੀ ਰਹਿੰਦੀਆਂ ਹਨ।

ਕਿਸੇ ਦੀ ਛਿੱਕ ਮਾਰੀ ਤੋਂ ਕੰਮ ਨਾ ਕਰਨਾ, ਬਿੱਲੀ ਦਾ ਰਸਤਾ ਕੱਟਣਾ, ਪਿੱਛੋਂ ਆਵਾਜ਼ ਮਾਰਨੀ, ਪਰਾਂਤ 'ਚੋਂ ਆਟਾ ਬੁੜ੍ਹਕਣਾ, ਬਨੇਰੇ ਤੇ ਕਾਂ ਬੋਲਣ ਤੇ ਇਹ ਸਮਝਣਾ ਕਿ ਕਿਸੇ ਦੇ ਆਉਣ ਦੀ ਨਿਸ਼ਾਨੀ ਹੈ, ਭੂਤ ਪਰੇਤਾਂ ਵਿੱਚ ਯਕੀਨ ਕਰਨਾ, ਨਜ਼ਰ ਲੱਗਣਾ, ਜਾਦੂ ਟੂਣਾ, ਮੜੀਆਂ ਮਸਾਣਾਂ ਦੀ ਪੂਜਾ ਕਰਨਾ, ਵਰਤ ਰੱਖਣ ਤੇ ਇਹ ਸਮਝਣਾ ਕਿ ਇਸ ਨਾਲ ਪਤੀ ਦੀ ਲੰਮੀ ਉਮਰ ਦਾ ਕੋਈ ਸਬੰਧ ਹੈ ਵਰਗੇ ਅਨੇਕਾਂ ਹੀ ਹੋਰ ਅਜਿਹੇ ਵਹਿਮ ਹਨ ਜਿਹੜੇ ਔਰਤਾਂ ਦੇ ਇੱਕ ਖਾਸ ਵਰਗ ਵਿੱਚ ਬਹੁਤ ਜ਼ਿਆਦਾ ਹੁੰਦੇ ਹਨ।

ਚਾਹੇ ਸਾਰੀ ਦੁਨੀਆਂ ਦੇ ਲੋਕ ਇਹ ਦੁਹਾਈ ਪਾਈ ਜਾਣ ਕਿ ਔਰਤ ਨੂੰ ਆਦਮੀ ਦੇ ਬਰਾਬਰ ਦਾ ਦਰਜਾ ਮਿਲ ਗਿਆ ਹੈ, ਪਰ ਅਸਲੀਅਤ ਇਸਤੋਂ ਕੋਹਾਂ ਦੂਰ ਹੈ। ਸਮਾਜਿਕ ਬਰਾਬਰੀ ਨਾ ਹੋਣਾ, ਇਕ ਬਹੁਤ ਵੱਡਾ ਕਾਰਨ ਹੈ। ਲੜਕੀਆਂ ਨੂੰ ਦਸਵੀਂ ਤੋਂ ਅੱਗੇ ਪੜ੍ਹਨ ਲਈ ਇਸ ਕਰਕੇ ਨਹੀਂ ਲਾਇਆ ਜਾਂਦਾ ਕਿਉਂਕਿ ਪੜ੍ਹਨ ਲਈ ਘਰ ਤੋਂ ਦੂਰ ਕਿਸੇ ਸੀਨੀਅਰ ਸੈਕੰਡਰੀ ਸਕੂਲ ਵਿੱਚ ਭੇਜਣਾ ਹੁੰਦਾ ਹੈ। ਉਹ ਇੱਕ ਲੜਕੀ ਹੈ ਇਸ ਕਰਕੇ ਉਸ ਦਾ ਘਰ ਤੋਂ ਦੂਰ ਜਾਣਾ ਮੁਨਾਸਿਬ ਨਹੀਂ ਸਮਝਿਆ ਜਾਂਦਾ। ਲੜਕੀ ਚਾਹੇ ਕਿੰਨੀ ਵੀ ਪੜ੍ਹੀ ਹੋਵੇ, ਹਰ ਰੋਜ਼ ਕਾਲਜ ਜਾਂ ਸਕੂਲ ਇਕੱਲੀ ਜਾਂਦੀ ਹੋਵੇ ਪਰ ਕਿਸੇ ਸਹੇਲੀ ਘਰ ਜਾਂ ਬਜਾਰ ਜਾਣ ਸਮੇਂ ਉਸਦੀ ਮਾਂ ਜਾਂ ਹੋਰ ਕਿਸੇ ਪਰਿਵਾਰਕ ਮੈਂਬਰ ਨੇ ਉਸ ਨਾਲ ਜਾਣਾ ਹੀ ਹੁੰਦਾ ਹੈ। ਇੰਨੀ ਕੁ ਹੀ ਆਜਾਦੀ ਦੇ ਰਹੇ ਹਾਂ ਅਸੀਂ ਔਰਤ ਨੂੰ। ਇਸ ਮਰਦ ਪ੍ਰਧਾਨ ਸਮਾਜ ਵਿੱਚ ਔਰਤ ਨੂੰ ਉਸਦੇ ਬਣਦੇ ਹੱਕ ਨਹੀਂ ਮਿਲ ਰਹੇ। ਇਸ ਕਰਕੇ ਉਹ ਮਾਨਸਿਕ ਰੋਗ ਦਾ ਸ਼ਿਕਾਰ ਹੋ ਜਾਂਦੀ ਹੈ। ਇਸ ਤੋਂ ਬਾਅਦ ਆਟੇ ਵਿੱਚ ਖ਼ੂਨ ਆਉਣਾ, ਕੱਪੜਿਆਂ ਨੂੰ ਅੱਗ ਲੱਗਣਾ, ਬੇਹੋਸ਼ੀ ਦੇ ਦੌਰੇ ਪੈਣਾ, ਘਰ ਵਿੱਚ ਖ਼ੂਨ ਦੇ ਛਿੱਟੇ ਡਿੱਗਣਾ ਆਦਿ ਘਟਨਾਵਾਂ ਜਨਮ ਲੈਂਦੀਆਂ ਹਨ। ਇਹ ਉਦੋਂ ਹੁੰਦਾ ਹੈ ਜਦੋਂ ਕੋਈ ਆਪਣਾ ਮਾਨਸਿਕ ਸੰਤੁਲਨ ਠੀਕ ਨਾ ਰੱਖ ਸਕੇ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਲੱਗਭਗ ਸਾਰੇ ਪੰਜਾਬ ਵਿੱਚ ਇਕਾਈਆਂ ਕੰਮ ਕਰ ਰਹੀਆਂ ਹਨ। ਇਹਨਾਂ ਇਕਾਈਆਂ 'ਤੇ ਚਲਦੇ ਮਨੋਰੋਗ ਇਲਾਜ ਕੇਂਦਰਾਂ ਵਿੱਚ ਸੈਂਕੜੇ ਕੇਸ ਇਸ ਤਰ੍ਹਾਂ ਦੇ ਆਉਂਦੇ ਹਨ। ਘਰ ਦੀ ਤੰਗੀ ਤੁਰਸ਼ੀ ਅਤੇ ਲੜਾਈ ਝਗੜੇ ਔਰਤ ਦਾ ਨਰਮ ਦਿਲ ਸਹਿਣ ਨਹੀਂ ਕਰ ਸਕਦਾ ਅਤੇ ਮਨ ਕੁਝ ਅਜਿਹਾ ਕਰਨ ਲਈ ਉਤਾਵਲਾ ਹੋ ਜਾਂਦਾ ਹੈ ਜਿਸ ਨਾਲ ਉਸਨੂੰ ਮਾਨਸਿਕ ਸ਼ਾਂਤੀ ਮਿਲ ਸਕੇ।

ਧਾਗੇ ਤਵੀਤਾਂ 'ਤੇ ਵੀ ਔਰਤਾਂ ਕਾਫ਼ੀ ਜ਼ਿਆਦਾ ਵਿਸ਼ਵਾਸ ਕਰਦੀਆਂ ਹਨ। ਹਰ ਨਿੱਕੀ ਨਿੱਕੀ ਗੱਲ ਤੇ ਉਹ ਸਾਧ ਦੇ ਡੇਰੇ ਤੋਂ ਤਵੀਤ ਬਣਵਾ ਲਿਆਉਂਦੀਆਂ ਹਨ। ਉਹ ਸਾਧ ਜਿਹੜਾ ਕਈ ਦਿਨਾਂ ਤੱਕ ਨਹਾਉਂਦਾ ਨਹੀਂ ਅਤੇ ਮੈਲ ਕਾਰਨ ਹੀ ਉਸਦੇ ਸਿਰ 'ਤੇ ਜਟਾਂ ਬਣ ਜਾਂਦੀਆਂ ਹਨ, ਕੰਮ ਕਾਰ ਵੀ ਕੋਈ ਨਹੀਂ ਕਰਦਾ, ਇਹਨਾਂ ਔਰਤਾਂ ਨੂੰ ਕਾਗਜ਼ ਤੇ ਊਟ ਪਟਾਂਗ ਲਿਖ ਕੇ ਦੇ ਦਿੰਦਾ ਹੈ ਜਿਸਦਾ ਪਤਾ ਉਸਨੂੰ ਵੀ ਨਹੀਂ ਹੁੰਦਾ ਕਿ ਕੀ ਲਿਖਿਆ ਹੈ, ਉਹੀ ਤਵੀਤ ਕਿਸੇ ਕਾਲੇ ਕੱਪੜੇ ਵਿੱਚ ਮੜ੍ਹ ਕੇ ਜਾਂ ਚਾਂਦੀ ਦੇ ਕਵਰ ਵਿਚ ਮੜ੍ਹ ਕੇ ਆਪਣੇ ਜਾਂ ਬੱਚਿਆਂ ਦੇ ਗਲ ਵਿਚ ਪਾ ਦਿੰਦੀਆਂ ਹਨ। ਕੁਝ ਕੁ ਨੂੰ ਛੱਡ ਕੇ ਤਕਰੀਬਨ ਹਰ ਔਰਤ ਧਾਗੇ ਤਵੀਤਾਂ ਵਿਚ ਯਕੀਨ ਕਰਦੀ ਹੈ। ਇਹ ਨਹੀਂ ਹੋਣਾ ਚਾਹੀਦਾ।

ਦੇਵੀ ਦੇਵਤੇ ਜਾਂ ਆਪਣੇ ਪੂਰਵਜ਼ਾਂ ਦੀ ਪੂਜਾ ਕਰਨੀ ਵੀ ਔਰਤਾਂ ਦੇ ਹਿੱਸੇ ਜ਼ਿਆਦਾ ਹੀ ਆਈ ਹੈ। ਦੁੱਧ ਜਾਂ ਦੇਸੀ ਘਿਊ ਦਾ ਪ੍ਰਸਾਦ ਮੰਦਰਾਂ ਜਾਂ ਸਾਧ ਦੇ ਡੇਰਿਆਂ 'ਤੇ ਚੜ੍ਹਾਵੇ ਵਜੋਂ ਚੜ੍ਹਾ ਦਿੱਤਾ ਜਾਂਦਾ ਹੈ। ਪਰ ਬੱਚਿਆਂ ਨੂੰ ਇਸਤੋਂ ਵੰਚਿਤ ਰੱਖਿਆ ਜਾਂਦਾ ਹੈ। ਕੁਝ ਚਿਰ ਪਹਿਲਾਂ ਸ਼ਿਵ ਜੀ ਅਤੇ ਗਣੇਸ਼ ਦੀਆਂ ਮੂਰਤੀਆਂ (ਜਿਹੜੀਆਂ ਪੱਥਰ ਦੀਆਂ ਬਣੀਆਂ ਸਨ) ਨੂੰ ਦੁੱਧ ਪਿਆਉਣ ਦੇ ਬਹਾਨੇ ਸੈਂਕੜੇ ਕੁਇੰਟਲ ਦੁੱਧ ਨਾਲੀਆਂ ਵਿਚ ਵਹਾ ਦਿੱਤਾ ਗਿਆ। ਦੁੱਧ ਪਵਿੱਤਰ ਚੀਜ਼ ਮੰਨਿਆ ਜਾਂਦਾ ਹੈ ਪਰ ਇਸਨੂੰ ਨਾਲੀਆਂ ਦੀ ਭੇਂਟ ਚੜ੍ਹਾਉਣ ਵਾਲੀਆਂ ਲੰਮੀਆਂ ਲਾਈਨਾਂ ਵਿੱਚ ਬਹੁਗਿਣਤੀ ਔਰਤਾ ਦੀ ਸੀ।

ਭੂਤ ਪਰੇਤਾਂ ਵਿਚ ਵਿਸ਼ਵਾਸ ਕਰਨਾ ਵੀ ਔਰਤਾਂ ਦੇ ਹਿੱਸੇ ਵਿੱਚ ਜ਼ਿਆਦਾ ਆਉਂਦਾ ਹੈ। ਸਿਰ ਘੁੰਮਾਉਣ ਦਾ ਰਿਵਾਜ਼ ਵੀ ਔਰਤਾਂ ਵਿਚ ਜ਼ਿਆਦਾ ਪ੍ਰਚੱਲਿਤ ਹੈ। ਬਹੁਤ ਘੱਟ ਹੋਣਗੇ ਉਹ ਲੋਕ ਜਿਹਨਾਂ ਨੇ ਕਦੇ ਕਿਸੇ ਆਦਮੀ ਨੂੰ ਸਿਰ ਘੁਮਾਉਂਦੇ ਦੇਖਿਆ ਹੋਵੇ। ਜ਼ਿਆਦਾਤਰ ਔਰਤਾਂ ਹੀ ਹੁੰਦੀਆਂ ਹਨ। ਉਹ ਵੀ ਗਰੀਬ ਘਰਾਂ ਦੀਆਂ। ਅਮੀਰ ਘਰਾਂ ਦੀਆਂ ਔਰਤਾਂ ਨੂੰ ਸਿਰ ਘੁਮਾਉਣ ਦੀ ਘੱਟ ਹੀ ਲੋੜ ਪੈਂਦੀ ਹੈ। ਉਹ ਐਸ਼ੋ ਆਰਾਮ ਦੀ ਜ਼ਿੰਦਗੀ ਬਤੀਤ ਕਰਦੀਆਂ ਹਨ। ਗਰੀਬ ਘਰਾਂ ਦੀਆਂ ਔਰਤਾਂ ਘਰੇਲੂ ਲੋੜਾਂ ਪੂਰੀਆਂ ਨਾ ਹੋਣ ਕਰਕੇ ਪੈਦਾ ਹੋਈ ਮਾਨਸਿਕ ਕਮਜ਼ੋਰੀ ਕਰਕੇ ਸਿਰ ਘੁੰਮਾਉਣ ਲੱਗ ਪੈਂਦੀਆਂ ਹਨ। ਬਾਅਦ ਵਿੱਚ ਕਿਸੇ ਸਾਧ ਦੇ ਡੇਰੇ ਤੋਂ ਭੂਤ ਪਰੇਤ ਕਢਵਾਉਣ ਦੇ ਚੱਕਰ ਵਿੱਚ ਸਾਰਾ ਘਰ ਲੁਟਾ ਦਿੱਤਾ ਜਾਂਦਾ ਹੈ। ਕਈ ਵਾਰੀ ਇਹ ਚਲਾਕ ਕਿਸਮ ਦੇ ਠੱਗ ਭੂਤ ਪਰੇਤ ਕੱਢਣ ਦੇ ਬਹਾਨੇ ਔਰਤਾਂ ਤੇ ਕਈ ਪ੍ਰਕਾਰ ਦੇ ਸਰੀਰਕ ਜ਼ੁਲਮ ਵੀ ਕਰਦੇ ਹਨ। ਸਿੱਟੇ ਵਜੋਂ ਕਈ ਔਰਤਾਂ ਦੀ ਮੌਤ ਹੋ ਜਾਦੀ ਹੈ ਜਿਹਨਾਂ ਬਾਰੇ ਅਸੀਂ ਅਕਸਰ ਅਖ਼ਬਾਰਾਂ ਵਿੱਚ ਖ਼ਬਰਾਂ ਪੜ੍ਹਦੇ ਹਾਂ।

ਸਾਧਾਂ ਸੰਤਾਂ ਦੇ ਡੇਰੇ ਅਕਸਰ ਔਰਤਾਂ ਹੀ ਜ਼ਿਆਦਾ ਜਾਂਦੀਆ ਹਨ। ਆਪਣੀਆਂ ਮਨੋਕਾਮਨਾਵਾਂ ਪੂਰੀਆਂ ਹੋਣ ਦੀ ਇੱਛਾ ਇਹਨਾਂ ਨੂੰ ਡੇਰਿਆਂ ਤੱਕ ਖਿੱਚ ਕੇ ਲੈ ਜਾਂਦੀ ਹੈ। ਉੱਥੇ ਮੋਟੇ ਮੋਟੇ ਚੜ੍ਹਾਵੇ ਚੜ੍ਹਾਏ ਜਾਂਦੇ ਹਨ। ਬੱਚਾ ਜਿਆਦਾ ਰੋਂਦਾ ਹੋਵੇ, ਮੱਝ ਨਾ ਮਿਲਦੀ ਹੋਵੇ, ਪਤੀ ਜ਼ਿਆਦਾ ਸ਼ਰਾਬ ਪੀਂਦਾ ਹੋਵੇ ਆਦਿ ਮੌਕਿਆਂ ਤੇ ਔਰਤਾਂ ਝੱਟ ਡੇਰੇ 'ਚੋਂ ਰਾਖ ਦੀ ਪੁੜੀ ਜਾਂ ਪਾਣੀ ਕਰਾਉਣ ਚਲੀਆਂ ਜਾਂਦੀਆਂ ਹਨ। ਤਕਰੀਬਨ ਹਰ ਪਿੰਡ ਵਿੱਚ ਅਜਿਹਾ ਸਾਧ ਜਾਂ ਸੰਤ ਹੁੰਦਾ ਹੀ ਹੈ।

ਖੇਤਾਂ ਵਿੱਚ ਜੰਡ ਜਾਂ ਕਿਸੇ ਹੋਰ ਪੁਰਾਣੇ ਦਰਖਤ ਥੱਲੇ ਮਟੀ ਬਣਾ ਕੇ ਆਪਣੇ ਵੱਡ-ਵਡੇਰਿਆਂ ਦੀ ਪੂਜਾ ਕਰਨ ਵਿੱਚ ਵੀ ਬਹੁਗਿਣਤੀ ਔਰਤਾਂ ਦੀ ਹੈ। ਵਿਚਾਰੀਆਂ ਔਰਤਾਂ ਨੂੰ ਇਹ ਨਹੀਂ ਪਤਾ ਕਿ ਜਿਉਂਦਾ ਆਦਮੀ ਪੂਰੇ ਛੇ ਫੁੱਟ ਲੰਮੇ ਮੰਜੇ ਤੇ ਸੌਂਦਾ ਹੈ ਪਰ ਮਰਨ ਤੋਂ ਬਾਅਦ ਚਾਰ-ਪੰਜ ਇੱਟਾਂ ਦੀ ਬਣੀ ਮਟੀ ਵਿੱਚ ਕਿਵੇਂ ਰਹਿ ਸਕਦਾ ਹੈ। ਸਾਲ ਬਾਅਦ ਉਹਦੇ ਨਾਂ ਦੀ ਰੋਟੀ ਖਵਾਈ ਜਾਂਦੀ ਹੈ, ਪਰ ਉਹ ਪੂਰਾ

ਬਾਕੀ ਸਫਾ 27 ਤੇ

# ਸਿਰ ਦਰਦ ਬਣਦਾ ਜਾ ਰਿਹੈ ਸ਼ੋਰ ਪ੍ਰਦੂਸ਼ਣ

*ਸੁਖਪਾਲ ਸਿੰਘ ਬੀਰ*

ਅਜੋਕੇ ਸਮੇਂ ਵਿੱਚ ਮਨੁੱਖ ਦੁਆਰਾ ਕੁਦਰਤ ਨਾਲ ਛੇੜਛਾੜ ਅਤੇ ਹਰ ਖੇਤਰ ਵਿੱਚ ਬੇਲੋੜੀ ਦਖਲ ਅੰਦਾਜੀ ਇੰਨੀ ਵਧ ਗਈ ਹੈ ਕਿ ਕੋਈ ਪਹਿਲੂ ਹੀ ਨਹੀਂ ਬਚਿਆ ਜੋ ਪ੍ਰਦੂਸ਼ਿਤ ਨਾ ਹੋਇਆ ਹੋਵੇ। ਹਵਾ ਪ੍ਰਦੂਸ਼ਣ, ਜਲ ਪ੍ਰਦੂਸ਼ਣ, ਭੂਮੀ ਪ੍ਰਦੂਸ਼ਣ ਅਤੇ ਸ਼ੋਰ ਪ੍ਰਦੂਸ਼ਣ ਇਕ ਭਿਆਨਕ ਬਿਮਾਰੀ ਬਣਦੇ ਜਾ ਰਹੇ ਹਨ। ਇਨ੍ਹਾਂ ਵਿਚੋਂ ਸ਼ੋਰ ਪ੍ਰਦੂਸ਼ਣ ਮਨੁੱਖੀ ਜਿੰਦਗੀ ਨੂੰ ਬੁਰੀ ਤਰਾਂ ਪ੍ਰਭਾਵਿਤ ਕਰ ਰਿਹਾ ਹੈ। ਇਸ ਪ੍ਰਦੂਸ਼ਣ ਲਈ ਅਨੇਕਾਂ ਸਰੋਤ ਜਿਮੇਂਵਾਰ ਹਨ ਜਿਵੇਂ ਸਨਅਤੀ ਕਾਰਖਾਨੇ, ਆਵਾਜਾਈ ਦੇ ਸਾਧਨ (ਕਾਰ, ਬੱਸ, ਟਰੱਕ ਅਤੇ ਰੇਲ ਆਦਿ) ਜੰਬੋ ਜੈਟ ਹਵਾਈ ਜਹਾਜ, ਪ੍ਰੈਸ਼ਰ ਹਾਰਨ ਅਤੇ ਲਾਊਡ ਸਪੀਕਰ ਆਦਿ।

ਸ਼ੋਰ ਪ੍ਰਦੂਸ਼ਣ ਨਾਲ ਸਭ ਤੋਂ ਵੱਡੀ ਹਾਨੀ ਮਾਨਸਿਕ ਬਿਮਾਰੀਆ ਦੇ ਰੂਪ ਵਿੱਚ ਸਾਹਮਣੇ ਆਉਂਦੀ ਹੈ। ਅੱਗੋ ਮਾਨਸਿਕ ਤਣਾਉ ਅਤੇ ਪ੍ਰੇਸ਼ਾਨੀ ਹੀ ਦੂਸਰੀਆਂ ਬਿਮਾਰੀਆਂ ਨੂੰ ਫੈਲਾਉਣ ਲਈ ਰਾਹ ਪੱਧਰਾ ਕਰਦੀ ਹੈ। ਲਾਊਡ ਸਪੀਕਰ ਆਵਾਜ ਪ੍ਰਦੂਸ਼ਣ ਲਈ ਸਭ ਤੋਂ ਵੱਧ ਹਿੱਸਾ ਪਾ ਰਹੇ ਹਨ। ਇਨ੍ਹਾਂ ਦੀ ਜਿਸ ਤਰ੍ਹਾਂ ਕੁਵਰਤੋਂ ਕੀਤੀ ਜਾ ਰਹੀ ਹੈ ਉਸ ਵੱਲ ਵੇਖਕੇ ਕੋਈ ਸ਼ੱਕ -ਸ਼ੁਭ੍ਹਾ ਨਹੀਂ ਰਹਿ ਜਾਂਦਾ ਕਿ ਅਸੀਂ ਸਭ ਸ਼ੋਰ ਪ੍ਰਦੂਸ਼ਣ ਪੈਦਾ ਹੋਣ ਵਾਲੇ ਭਿਆਨਕ ਸਿੱਟਿਆਂ ਤੋਂ ਬਚ ਨਹੀਂ ਸਕਾਂਗੇ।

ਧਾਰਮਿਕ ਹੱਠਧਰਮੀ ਤੇ ਆਗਿਆਨਤਾ ਕਾਰਨ ਲਾਊਡ ਸਪੀਕਰਾਂ ਦੀ ਵਰਤੋਂ ਜੰਗੀ ਪੱਧਰ ਤੇ ਕੀਤੀ ਜਾਂਦੀ ਹੈ। ਹਰ ਪਿੰਡ ਸ਼ਹਿਰ ਵਿਚ ਮੰਦਰਾ, ਗੁਰਦਵਾਰਿਆਂ, ਸ਼ਿਵਾਲਿਆ ਅਤੇ ਡੇਰਿਆਂ ਵਿਚੋਂ ਆਪਣੀ ਆਵਾਜ਼ ਉੱਚੀ ਸੁਨਾਉਣ ਦੀ ਲੋੜ ਜਿਹੀ ਲੱਗੀ ਰਹਿੰਦੀ ਹੈ। ਉਹ ਧਾਰਮਿਕ ਅੰਧਰਾਤੇ ਦੇ ਮਰੀਜਾਂ ਵਾਂਗ ਇਹ ਗੱਲ ਸੋਚਣ ਦੀ ਜ਼ਹਿਮਤ ਹੀ ਗਵਾਰਾ ਨਹੀਂ ਕਰਦੇ ਕਿ ਲਾਊਡ ਸਪੀਕਰਾ ਰਾਹੀਂ ਕਿਸੇ ਵੀ ਧਰਮ ਦਾ ਪ੍ਰਚਾਰ ਜਾ ਪ੍ਰਸਾਰ ਨਹੀਂ ਹੋ ਸਕਦਾ ਤੇ ਨਾ ਹੀ ਲਾਊਡ ਸਪੀਕਰ ਦੀ ਕਾਢ ਤੋਂ ਪਹਿਲਾਂ ਧਰਮ ਦਾ ਪ੍ਰਚਾਰ ਤੇ ਪ੍ਰਸਾਰ ਬੰਦ ਪਿਆ ਸੀ। ਚਰਚਾਂ ਵਿੱਚ ਕਦੇ ਵੀ ਲਾਊਡ ਸਪੀਕਰਾਂ ਰਾਹੀਂ ਖੌਰੂ ਨਹੀਂ ਪਾਇਆ ਜਾਂਦਾ ਫਿਰ ਵੀ ਇਸਾਈ ਧਰਮ ਦੁਨੀਆਂ ਦਾ ਸਭ ਤੋਂ ਵੱਡਾ ਧਰਮ ਹੈ। ਕਿਸੇ ਧਰਮ ਪ੍ਰਤੀ ਲੋਕਾਂ ਦੀ ਆਸਥਾ ਉਸਦੇ ਨੈਤਿਕ ਗੁਣਾਂ ਤੇ ਚੰਗੇਰੀਆਂ ਕਦਰਾਂ ਕੀਮਤਾਂ, ਚੰਗੀ ਜੀਵਨ ਜਾਂਚ ਕਾਰਨ ਹੁੰਦੀ ਹੈ। ਇਹ ਆਸਥਾ ਜੱਦੀ ਪੁਸ਼ਤੀ ਵੀ ਹੋ ਸਕਦੀ ਹੈ ਅਤੇ ਅਗਿਆਨਤਾ ਵਸ ਵੀ। ਕੋਈ ਵੀ ਧਰਮ ਸ਼ੋਰ ਪੈਦਾ ਕਰਨ ਦੀ ਆਗਿਆ ਨਹੀਂ ਦਿੰਦਾ। ਹਰ ਧਰਮ ਅਤੇ ਭਗਤੀ ਦੀ ਬੁਨਿਆਦ ਸ਼ਾਂਤਮਈ ਮਾਹੌਲ ਹੁੰਦਾ ਹੈ ਨਾ ਕਿ ਰੌਲੇ ਰੱਪ ਵਾਲਾ ਵਾਤਾਵਰਣ।

ਧਰਮ ਦਾ ਅਸਲੀ ਅਰਥ ਬਹੁਤ ਘੱਟ ਲੋਕ ਜਾਣਦੇ ਹਨ ਤੇ ਅਜਿਹੇ ਲੋਕ ਆਪਣੇ ਧਾਰਮਿਕ ਹੋਣ ਜਾਂ 'ਰੱਬ' ਨਾਲ ਲਿਵ ਦਾ ਨਗਾਰਾ ਨਹੀਂ ਪਿਟਦੇ। ਦੂਸਰੇ ਪਾਸੇ ਜਗਰਾਤੇ, ਕੀਰਤਨੀ ਜੱਥੇ, ਭਜਨ ਮੰਡਲੀਆਂ, ਰਾਸਧਾਰੀਏ ਤੇ ਰਾਗੀ ਢਾਡੀ ਵਕਤ-ਬੇ-ਵਕਤ ਲਾਊਡ ਸਪੀਕਰਾਂ ਰਾਹੀਂ ਆਪਣੇ ਫ਼ਨ ਦਾ ਮੁਜਾਹਰਾ ਕਰਕੇ ਪਤਾ ਨਹੀਂ ਕੀ ਸਿੱਧ ਕਰਨਾ ਚਾਹੁੰਦੇ ਹਨ। ਸੋਚਣਾ ਤਾਂ ਇਹ ਬਣਦਾ ਹੈ ਕਿ ਕੀ ਲਾਊਡ ਸਪੀਕਰਾਂ ਦੀ ਵਰਤੋਂ ਕਰਨੀ ਜ਼ਰੂਰੀ ਹੈ। ਦੂਸਰੇ ਲੋਕਾਂ ਨੂੰ ਮਾਨਸਿਕ ਤਸੀਹੇ ਦੇਣ ਦੀ ਸਿੱਖਿਆ ਕੀ ਧਰਮ ਸਿਖਾਉਂਦਾ ਹੈ। ਜ਼ਬਰਦਸਤੀ ਕਿਸੇ ਨੂੰ ਧਾਰਮਿਕ ਨਹੀਂ ਬਣਾਇਆ ਜਾ ਸਕਦਾ। ਚਾਰ ਚੁਫੇਰਿਉ ਜਬਰੀ ਸੁਣਾਈਆਂ ਜਾ ਰਹੀਆਂ ਕੰਨ ਪਾੜਵੀਆਂ ਆਵਾਜਾਂ ਸੁਣ ਕੇ ਕਿਸੇ ਬਿਮਾਰ ਮਨੁੱਖ, ਪੜ੍ਹ ਰਹੇ ਵਿਦਿਆਰਥੀ ਅਤੇ ਇਕਾਗਰ ਬਿਰਤੀ ਵਾਲੇ ਮਨੁੱਖ ਉਪਰ ਕੀ ਧਰਮ ਦਾ ਚੰਗਾ ਪ੍ਰਭਾਵ ਪੈ ਸਕੇਗਾ? ਨਹੀਂ। ਜਿਸਦੇ ਘਰ ਮੌਤ ਹੋ ਜਾਏ ਉਸਦੇ ਦੁਖੀ ਹਿਰਦੇ ਉਪਰ ਤਾਂ ਇਹ ਅਣਚਾਹੀਆਂ ਅਵਾਜਾਂ ਦਾ ਨਜ਼ਲਾ ਗਿਰਨਾ ਹੋਰ ਵੀ ਬੁਰਾ ਪ੍ਰਭਾਵ ਪਾਉਂਦਾ ਹੈ। ਧਰਮ ਦਾ ਸਾਡੇ ਜੀਵਨ ਵਿੱਚ ਦਖਲ ਇੰਨਾਂ ਵਧ ਚੁੱਕਾ ਹੈ ਕਿ ਅਸੀਂ ਉਸਦੀਆਂ ਮਾੜੀਆਂ ਪ੍ਰਵਿਰਤੀਆਂ ਬਾਰੇ ਚੂੰ ਤੱਕ ਵੀ ਨਹੀਂ ਕਰਦੇ।

ਇਸ ਤੋਂ ਭੈੜੀ ਪ੍ਰਵਿਰਤੀ ਕੀ ਹੋ ਸਕਦੀ ਹੈ ਕਿ ਅਸੀਂ ਆਪਣੇ ਅਕੀਦੇ ਵਾਲੇ ਕਿਸੇ ਮਹਾਨ ਆਦਮੀ ਦੇ ਵਿਚਾਰਾਂ ਦੇ ਬਿਲਕੁਲ ਉਲਟ ਚੱਲੀਏ। ਗੁਰੂ ਨਾਨਕ ਦੇਵ ਜੀ ਜਿੰਦਗੀ ਭਰ ਵਹਿਮਾਂ ਭਰਮਾਂ ਤੇ ਮੂਰਤੀ ਪੂਜਾ ਦੇ ਵਿਰੁੱਧ ਜਦੋਜ਼ਹਿਦ ਕਰਦੇ ਰਹੇ ਪਰ ਅਸੀਂ ਲੋਕ ਉਸੇ ਦੀਆਂ ਮੂਰਤਾਂ, ਤਸਵੀਰਾਂ ਦੀ ਪੂਜਾ ਕਰਦੇ ਹਾਂ, ਆਰਤੀ ਉਤਾਰਦੇ ਹਾਂ। ਪਾਠਾਂ ਦੀ ਲੜੀ ਮੰਤਰ ਰਟਨ ਦਾ ਰੂਪ ਧਾਰ ਲੈਂਦੀ ਹੈ ਪੜ੍ਹਨ ਵਾਲਾ ਖੁਦ ਨਹੀਂ ਜਾਣਦਾ ਕਿ ਉਹ ਲੋਕਾਂ ਨੂੰ ਉਚੀ ਉਚੀ ਕੀ ਸੁਣਾ ਰਿਹਾ ਹੈ। ਗੁਰਬਾਣੀ ਤਾਂ ਇਹ ਕਹਿ ਰਹੀ ਹੈ ਕਿ

"ਕਬੀਰਾ ਮੁੱਲਾਂ ਮੁਨਾਰੇ ਕਿਆ ਚੜੇਹਿ,
ਸਾਈਂ ਨਾ ਬਾਹਰਾ ਹੋਇ,
ਜਾਂ ਕਾਰਨ ਤੂੰ ਬਾਂਗ ਦੇਇ,
ਦਿਲ ਹੀ ਭੀਤਰ ਜੋਇ,
ਕੰਕਰ ਪੱਥਰ ਜੋੜ ਕਰ ਮਸਜਦ ਲਈ ਚੁਨਾਇ,
ਤਾਂ ਚੜ੍ਹ ਮੁੱਲਾਂ ਬਾਂਗ ਦੇਇ, ਕਿਆ ਬਹਿਰਾ ਹੂਆ ਖੁਦਾਇ।

ਇਹੀ ਨਹੀਂ "ਅੰਮ੍ਰਿਤ ਵੇਲਾ ਸੱਚ ਨਾਉ ਵਡਿਆਈ ਵੀਚਾਰ" ਕਥਨ ਦੇ ਬਿਲਕੁਲ ਉਲਟ ਸਵੇਰ ਵੇਲੇ ਹਰ ਧਾਰਮਿਕ ਸਥਾਨ ਤੋਂ ਸਪੀਕਰਾਂ ਦੀਆਂ ਉੱਚੀਆ ਆਵਾਜਾਂ ਨਾਲ ਅੰਮ੍ਰਿਤ ਵੇਲੇ ਦੀ ਸ਼ਾਂਤ ਤੇ ਮਿਕਨਾਤੀਸੀ ਚੁੱਪ ਨੂੰ ਮਧੋਲਿਆ ਜਾਂਦਾ ਹੈ। ਇਸ ਅਣਚਾਹੇ ਅਵਾਜ਼ ਪ੍ਰਦੂਸ਼ਣ ਰਾਹੀਂ ਵਿਦਿਆਰਥੀ ਵਰਗ, ਕਿਸੇ ਬਿਮਾਰੀ ਤੋਂ ਪੀੜਤ ਵਿਅਕਤੀ, ਆਪਣੀ ਇੱਛਾ ਅਨੁਸਾਰ ਅਧਿਐਨ ਕਰਨ ਵਾਲਾ, ਆਪਣੇ ਪਿਆਰੇ ਦੀ ਮੌਤ ਤੋਂ ਪ੍ਰਭਾਵਿਤ ਪਰਿਵਾਰ, ਦੇਰ ਰਾਤ ਤੱਕ ਮਿਹਨਤ ਕਰਕੇ ਨੀਂਦ ਪੂਰੀ ਕਰ ਰਿਹਾ ਮਿਹਨਤਕਸ਼ ਤੇ ਨਵਜਨਮੇ ਬਾਲ ਸਭ ਤੋਂ ਵੱਧ ਪ੍ਰਭਾਵਿਤ ਹੁੰਦੇ ਹਨ।

ਸ਼ੋਰ ਪ੍ਰਦੂਸ਼ਣ ਦੇ ਮਾੜੇ ਨਤੀਜਿਆਂ ਤੋਂ ਅਨਜਾਣ ਵਿਅਕਤੀ ਸਮਝਦੇ ਹਨ ਕਿ ਸਵੇਰ ਗੁਰਬਾਣੀ ਦੇ ਦੋ ਸ਼ਬਦ ਕੰਨੀ ਪੈਂਦੇ ਹਨ ਤਾਂ ਮਾੜਾ ਕੀ ਹੈ। ਪਰ ਗੁਰਬਾਣੀ ਪੜ੍ਹਨ ਸੁਨਣ ਨਾਲ ਕੁਝ ਨਹੀਂ ਬਣਦਾ ਜੇਕਰ ਅਮਲ ਹੀ ਨਾ ਕੀਤਾ। ਜਿਸਨੂੰ ਲੋੜ ਮਹਿਸੂਸ ਹੋਵੇਗੀ ਉਹ ਚੱਲਕੇ ਗੁਰੂ ਘਰ ਹੀ ਸੁਣ ਲਵੇਗਾ। ਘਰ ਬਹਿ ਕੇ ਹੀ ਲਾਹਾ ਲੈਣ ਨਾਲ ਕੁਝ ਨਹੀਂ ਸੌਰਨ ਲੱਗਾ। ਸਾਡੇ ਧਾਰਮਿਕ ਅਸਥਾਨਾਂ ਦੇ ਸਪੀਕਰ ਇਸ ਢੰਗ ਨਾਲ ਫਿੱਟ ਕੀਤੇ ਜਾਂਦੇ ਹਨ ਕਿ ਉਨ੍ਹਾਂ ਦੀ ਆਵਾਜ ਦੂਸਰੇ ਪਿੰਡ ਦੀ ਹਦੂਦ ਤੱਕ ਤਾਂ ਜ਼ਰੂਰ ਸੁਣੇ; ਇਹ ਹਉਮੈ ਨਹੀਂ ਤਾਂ ਕੀ ਹੈ?

ਸੰਵਿਧਾਨ ਦੀ ਧਾਰਾ ਆਈ.ਪੀ.ਸੀ. 190(2) ਅਧੀਨ ਸ਼ੋਰ ਪ੍ਰਦੂਸ਼ਣ ਪੈਦਾ ਕਰਨ ਵਾਲੇ ਨੂੰ ਦੋ ਹਜਾਰ ਰੁਪਏ ਤੱਕ ਜੁਰਮਾਨਾ ਅਤੇ ਘੱਟ ਘੱਟ 6 ਮਹੀਨੇ ਕੈਦ ਕੀਤੀ ਜਾ ਸਕਦੀ ਹੈ। ਇਹੀ ਨਹੀਂ, ਸ਼ੋਰ ਪਾਬੰਦੀ ਐਕਟ 1956 ਦੀ ਧਾਰਾ ਤਿੰਨ ਦੇ ਅਧੀਨ ਕੋਈ ਵੀ ਵਿਅਕਤੀ ਜ਼ਿਲ੍ਹਾ ਮੈਜਿਸਟ੍ਰੇਟ ਦੀ ਲਿਖਤੀ ਮਨਜ਼ੂਰੀ ਤੋਂ ਬਿਨ੍ਹਾਂ ਲਾਊਡ ਸਪੀਕਰ ਨਹੀਂ ਲਗਾ ਸਕਦਾ। ਉਲੰਘਣਾ ਕਰਨ ਤੇ ਐਕਟ ਦੀ ਧਾਰਾ ਪੰਜ ਅਧੀਨ ਸਜਾ ਹੋ ਸਕਦੀ ਹੈ। ਕੋਈ ਵੀ ਜ਼ਿਲ੍ਹਾ ਮੈਜਿਸਟ੍ਰੇਟ ਫੌਜਦਾਰੀ ਜਾਬਤਾ ਸਹੰਤਾ 1973 (1974 ਦਾ ਐਕਟ ਨੰ:2) ਦੀ ਧਾਰਾ 144 ਅਧੀਨ ਆਪਣੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ ਆਪਣੇ ਜ਼ਿਲ੍ਹੇ ਵਿਚ ਕਿਸੇ ਵੀ ਸਮੇਂ ਲਾਊਡ ਸਪੀਕਰਾਂ ਦੀ ਵਰਤੋਂ ਕਰਨ ਤੇ ਪੂਰਨ ਪਾਬੰਦੀ ਲਗਾ ਸਕਦਾ ਹੈ।

ਇਹਨੀਂ ਦਿਨੀਂ ਇਮਤਿਹਾਨ ਜੋਰਾਂ ਤੇ ਹਨ। ਇਸ ਲਈ ਧਾਰਮਿਕ ਅਸਥਾਨਾਂ ਦੇ ਮੁਖੀਆਂ ਅਤੇ ਦੂਸਰੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਵਿਦਿਆਰਥੀਆਂ ਦੀ ਭਲਾਈ ਲਈ ਅਤੇ ਪੜ੍ਹਾਈ ਸਬੰਧੀ ਸਾਜਗਾਰ ਮਾਹੌਲ ਪੈਦਾ ਕਰਨ ਲਈ ਲਾਊਡ ਸਪੀਕਰਾਂ ਦੀ ਵਰਤੋਂ ਤੋਂ ਪ੍ਰਹੇਜ਼ ਕਰਨ ਨਹੀਂ ਤਾਂ ਫਿਰ ਪ੍ਰਸ਼ਾਸਨ ਨੂੰ ਚਾਹੀਦਾ ਹੈ ਕਿ ਉਹ ਲੋਕ ਹਿਤ ਵਿੱਚ ਅਤੇ ਸ਼ੋਰ ਪ੍ਰਦੂਸ਼ਣ ਤੋਂ ਬਚਣ ਲਈ ਲਾਊਡਸਪੀਕਰਾਂ ਉਪਰ ਪਾਬੰਦੀ ਆਇਦ ਕਰੇ ਤਾਂ ਜੋ ਸ਼ਾਂਤ ਵਾਤਾਵਰਣ ਵਿੱਚ ਤਣਾਉ ਅਤੇ ਪ੍ਰੇਸ਼ਾਨੀ ਤੋਂ ਮਨੁੱਖੀ ਦਿਮਾਗ ਦਾ ਬਚਾਅ ਹੋ ਸਕੇ। ਮਾਨਸਿਕ ਵਿਗਾੜਾਂ ਵਿੱਚ ਹੋ ਰਹੇ ਤੇਜੀ ਨਾਲ ਵਾਧੇ ਨੂੰ ਘਟਾਇਆ ਜਾ ਸਕੇ। ਆਪਣੇ ਵਾਤਾਵਰਣ ਨੂੰ ਸਾਫ਼ ਸੁਥਰਾ ਰੱਖਣਾ ਕਿਸ ਇੱਕ ਧਿਰ ਦੀ ਜ਼ਿਮੇਂਵਾਰੀ ਨਹੀਂ ਸਗੋਂ ਸਾਡਾ ਸਭਨਾਂ ਦਾ ਫ਼ਰਜ ਹੈ।

---

## ਮੈਂ ਤੇ ਪਾਂਡਾ

1 ਇੱਕ ਦਿਨ ਸੀ ਪਾਂਡੇ ਨੇ ਮਿੱਤਰੋ ਰਾਹ ਰੋਕ ਲਿਆ ਮੇਰਾ
ਹੱਥ ਫੜਕੇ ਕਹਿਣ ਲੱਗਾ ਭਗਤਾ ਬੁਰਾ ਮੁਕੱਦਰ ਤੇਰਾ
ਕੁਝ ਦਿਨ ਨੂੰ ਭਗਤਾ ਉਏ ਤੈਨੂੰ ਲੱਗੂ ਬੁਰੀ ਬਿਮਾਰੀ।
ਦਿਨ ਥੋਹੜੇ ਰਹਿ ਗਏ ਨੇ ਤੇਰਾ ਲਾਜੂ ਭੌਰ ਉਡਾਰੀ
ਦਿਨ ਥੋਹੜੇ ਰਹਿ ਗਏ ਨੇ ਤੇਰਾ ਲਾਜੂ ਭੌਰ ਉਡਾਰੀ
2 ਧਰ ਪੈਸੇ ਪੱਤਰੀ ਤੇ ਤੈਨੂੰ ਗੱਲਾਂ ਦੱਸਾਂ ਖਰੀਆਂ
ਦੋ ਭੂਤਾਂ ਤੇਰਾ ਉਏ! ਭਗਤਾ ਰਸਤਾ ਰੋਕੀ ਖੜ੍ਹਿਆਂ
ਰਾਹੂ ਤੇ ਕੇਤੂ ਦਾ ਚਲਦਾ "ਤੁਝ ਪੇ" ਚੱਕਰ ਭਾਰੀ
ਦਿਨ ਥੋਹੜੇ ਰਹਿ ਗਏ ਨੇ.........
3 ਤੇਰੇ ਆਪਣੇਂ ਸਕਿਆਂ ਨੇ ਤੈਨੂੰ ਚਾਹ 'ਚ ਜ਼ਹਿਰ ਪਿਆਏ।
ਵਿੱਚ ਪਾਕੇ ਕੁਜੇ ਦੇ ਦੋ ਤਿੰਨ ਵਿਹੜੇ ਵਿੱਚ ਦਬਾਏ।
ਤੈਨੂੰ ਪਤਾ ਵੀ ਲੱਗਿਆ ਨਾ ਐਸੀ ਪੜ੍ਹ ਗਏ ਸ਼ਿੰਗਾਰੀ।
ਦਿਨ ਥੋਹੜੇ ਰਹਿ ਗਏ ਨੇ.........
4 ਤੇਰੇ ਪੱਲੇ ਧੇਲਾ ਨੀ ਪੈਸਾ ਕੋਲ ਤੇਰੇ ਨੀ ਧੜ੍ਹਾ।
ਸਾਰਾ ਟੱਬਰ ਤੇਰਾ ਹੈ, ਰਹਿੰਦਾ ਆਪ ਦੇ ਵਿੱਚ ਲੜਦਾ।
ਰਹਿੰਦੀ ਹੈ ਢਿਲੀ ਜੀ ਤੇਰੀ ਘਰਵਾਲੀ ਕਰਤਾਰੀ।
ਦਿਨ ਥੋਹੜੇ ਰਹਿ ਗਏ ਨੇ.........
5 ਮੇਰਾ ਰਸਤਾ ਰੋਕ ਲਿਆ ਮੈਂ ਸੀ ਜਾਂਦਾ ਕੰਮ ਜਰਗੀ।
ਕਿਉਂ ਭੌਂਕੀ ਜਾਨੈ ਉਏ ਵੱਟੀ ਮੈਂ ਪਿੰਡੇ ਵੱਲ ਘੂਰੀ।
ਨਾ ਮੈਂ ਮੰਗਿਆ ਨਾ ਵਿਆਹਿਆ ਕਿਹੜੀ ਹੈ ਕਰਤਾਰੀ?
ਦਿਨ ਥੋਹੜੇ ਰਹਿ ਗਏ ਨੇ.........
6 ਮੈਨੂੰ ਗੁੱਸਾ ਆ ਗਿਆ ਸੀ ਮਾਰਿਆ 'ਲਫੜ' ਕਨ ਤੇ ਧਰਕੇ।
ਵੱਜ ਠੇਡਾ ਪੱਤਰੀ ਤੇ ਉਹਦੇ ਲੀਰਾ ਹੋ ਗਏ ਵਰਕੇ।
ਸੋਚ ਅਕਲੀਏ ਵਾਲੇ ਨੇ ਜਿਹੜੀ ਬੀਤੀ ਸੱਚ ਉਚਾਰੀ।
ਭੱਜ ਤੁਰਿਆ ਪਾਂਡਾ ਸੀ ਖਿਚਕੇ ਜਦੋਂ ਕੰਨ ਤੇ ਮਾਰੀ।
ਦਿਨ ਥੋਹੜੇ ਰਹਿ ਗਏ ਨੇ.........

*ਮੇਹਰ ਸਿੰਘ ਅਕਲੀਆ*

---

ਸਫਾ 25 ਦੀ ਬਾਕੀ

ਸਾਲ ਭੁੱਖਾ ਕਿਵੇਂ ਰਹਿੰਦਾ ਹੈ। ਕੀ ਉਹ ਰੋਟੀ ਖਵਾਉਣ ਵੇਲੇ ਦਿੱਤੇ ਜਾਂਦੇ ਕੁੜਤੇ ਪਜਾਮੇ ਵਿੱਚ ਹੀ ਸਾਰਾ ਸਾਲ ਗੁਜ਼ਾਰ ਦਿੰਦਾ ਹੈ। ਉਹ ਵੀ ਉਹਦੇ ਨਾਂ ਦਾ ਕੋਈ ਹੋਰ ਪਾਉਂਦਾ ਹੈ। ਮਟੀ ਵੀ ਸਾਲ ਬਾਅਦ ਸਾਫ ਕੀਤੀ ਜਾਂਦੀ ਹੈ। ਸਾਰਾ ਸਾਲ ਦਰਖਤਾਂ ਦੇ ਪੱਤਿਆਂ ਅਤੇ ਮੱਕੜੀਆਂ ਦੇ ਜਾਲਿਆਂ ਨਾਲ ਭਰੀ ਰਹਿੰਦੀ ਹੈ। ਕੀ ਵੱਡ ਵਡੇਰਿਆਂ ਨੂੰ ਸਫ਼ਾਈ ਦੀ ਲੋੜ ਨਹੀਂ ਪੈਂਦੀ। ਇੱਕ ਗੱਲ ਜੋ ਸਾਰਿਆਂ ਦਾ ਧਿਆਨ ਮੰਗਦੀ ਹੈ ਕਿ ਕੀ ਔਰਤ ਬਿਨਾਂ ਘਰ ਚੱਲ ਸਕਦਾ ਹੈ, ਇਸ ਦਾ ਜਵਾਬ ਨਾਂਹ ਵਿੱਚ ਹੀ ਆਵੇਗਾ। ਮਰਦ ਔਰਤ ਜ਼ਿੰਦਗੀ ਦੇ ਦੋ ਪਹੀਏ ਹਨ। ਪਰ ਮਟੀ ਬਣਾ ਕੇ ਪੂਜਾ ਸਿਰਫ਼ ਮਰਦਾਂ ਦੀ ਹੀ ਕੀਤੀ ਜਾਂਦੀ ਹੈ। ਬਹੁਤ ਹੀ ਘੱਟ ਹੋਣਗੇ ਉਹ ਲੋਕ ਜਿਹੜੇ ਕਿਸੇ ਔਰਤ ਦੀ ਮਟੀ ਬਣਾ ਕੇ ਪੂਜਾ ਕਰਦੇ ਹੋਣਗੇ। ਉਹਦੇ ਨਾਂ ਦੀ ਰੋਟੀ ਖਵਾ ਕੇ ਸਲਵਾਰ ਕਮੀਜ਼ ਉਹਦੇ ਨਾਂ ਤੇ ਕੋਈ ਦਿੰਦਾ ਹੈ? ਅਸਲੀਅਤ ਤਾਂ ਇਹ ਹੈ ਕਿ ਫ਼ਾਲਤੂ ਦਾ ਸਮਾਂ ਅਤੇ ਪੈਸਾ ਖ਼ਰਾਬ ਕਰਨ ਵਾਲਾ ਵਹਿਮ ਹੈ। ਮਰਨ ਤੋਂ ਬਾਅਦ ਕੋਈ ਕਿਸੇ ਦਾ 'ਕੁਝ ਵੀ' ਨਹੀਂ ਵਿਗਾੜ ਸਕਦਾ।

ਆਦਮੀਆਂ ਦੀ ਘਰੋਂ ਗ਼ੈਰ ਹਾਜ਼ਰੀ ਵਿੱਚ ਹੱਥ ਦੇਖਣ ਵਾਲੇ ਪੰਡਿਤ ਵੀ ਅਕਸਰ ਹੀ ਸਾਡੀਆਂ ਮਾਵਾਂ ਭੈਣਾਂ ਨੂੰ ਠੱਗਦੇ ਹਨ। ਆਦਮੀ ਨੌਕਰੀਆਂ ਜਾਂ ਖੇਤਾਂ ਦੇ ਕੰਮਾਂ ਧੰਦਿਆਂ ਤੇ ਗਏ ਹੋਣ ਕਾਰਨ ਇਕੱਲੀਆਂ ਔਰਤਾਂ ਹੀ ਘਰੇ ਹੁੰਦੀਆਂ ਹਨ। ਇਹ ਪੰਡਿਤ ਆਪਣੀਆਂ ਚਿਕਣੀਆਂ ਚੋਪੜੀਆਂ ਗੱਲਾਂ ਵਿਚ ਔਰਤਾਂ ਨੂੰ ਭੰਬਲਭੂਸੇ ਵਿੱਚ ਪਾ ਲੈਂਦੇ ਹਨ। ਉਹਨਾਂ ਨੂੰ ਕਈ ਤਰ੍ਹਾਂ ਦੇ ਸਬਜ਼ਬਾਗ ਦਿਖਾਏ ਜਾਂਦੇ ਹਨ। ਆਦਮੀ ਨੂੰ ਹੋਰ ਪਰ ਔਰਤਾਂ ਨੂੰ ਹੋਰ ਗੱਲਾਂ ਦੱਸੀਆਂ ਜਾਂਦੀਆ ਹਨ ਜਿਹੜੀਆਂ ਉਹਨਾਂ ਦੇ ਅਨੁਕੂਲ ਹੋਣ ਤੇ ਛੇਤੀ ਵਿਸ਼ਵਾਸ ਕਰਨ ਵਾਲੀਆਂ ਹੋਣ। ਜਿਵੇਂ ਮਰਦਾਂ ਵਾਂਗ ਔਰਤਾਂ ਨੂੰ ਕਦੇ ਨਹੀਂ ਕਿਹਾ ਜਾਂਦਾ ਕਿ ਤੇਰੇ ਦੋ ਵਿਆਹ ਹੋਣਗੇ। ਹੱਥ ਦੀਆਂ ਲਕੀਰਾਂ ਨੂੰ ਕਿਸਮਤ ਦੱਸਕੇ ਘਰ ਵਿੱਚ ਕੋਈ ਸੰਕਟ ਦਰਸਾਇਆ ਜਾਂਦਾ ਹੈ। ਉਸਦੇ ਉਪਾਅ ਲਈ ਭਾਰੀ ਰਕਮ, ਕਣਕ, ਖੇਸ, ਕੰਬਲ ਆਦਿ ਲੈ ਕੇ ਪੰਡਿਤ ਜੀ ਚਲਦੇ ਬਣਦੇ ਹਨ। ਕਈ ਔਰਤਾਂ ਆਪਣੇ ਗਹਿਣੇ ਅਤੇ ਰੁਪਏ ਦੁੱਗਣੇ ਕਰਾਉਣ ਦੇ ਲਾਲਚ ਵਿੱਚ ਵੀ ਆ ਜਾਂਦੀਆਂ ਹਨ। ਇੱਥੇ ਔਰਤ ਦੀ ਮਾਸੂਮੀਅਤ ਦਾ ਫਾਇਦਾ ਉਠਾ ਲਿਆ ਜਾਂਦਾ ਹੈ। ਕਈ ਔਰਤਾਂ ਵਲੋਂ ਘਰ ਦੇ ਕਸ਼ਟ ਦੂਰ ਕਰਨ ਲਈ ਗਲੀਆਂ ਮੋੜਾਂ ਜਾਂ ਚੁਰਸਤਿਆਂ ਤੇ ਟੂਣੇ ਕੀਤੇ ਜਾਂਦੇ ਹਨ। ਜਿਸ ਵਿਚ 'ਬਲਾ' ਟਾਲਣ ਲਈ ਘਰੇ ਵਰਤੀਆਂ ਜਾਣ ਵਾਲੀਆਂ ਚੀਜ਼ਾਂ ਨੂੰ ਇਕੱਠਾ ਕਰਕੇ ਬਾਹਰ ਧਰ ਦਿੱਤਾ ਜਾਂਦਾ ਹੈ। ਜਿਸ ਵਿਚ ਸਧੂਰ, ਖੰਮਣੀ, ਨੇਲ ਪਾਲਿਸ਼, ਛੋਟਾ ਸ਼ੀਸ਼ਾ, ਨਾਰੀਅਲ, ਕੁੱਜਾ, ਜਾਂ ਛੋਟੀ ਕੰਘੀ, ਚੌਲ ਆਦਿ ਨਿੱਤ ਵਰਤੋਂ ਦਾ ਸਾਮਾਨ ਇਕੱਠਾ ਕੀਤਾ ਹੁੰਦਾ ਹੈ। ਔਰਤਾਂ ਆਪਣੇ ਜ਼ਿਹਨ ਵਿੱਚ ਨਹੀਂ ਲਿਆ ਰਹੀਆਂ ਕਿ ਘਰਾਂ ਦੀਆਂ ਸਮੱਸਿਆਵਾਂ ਤੁਹਾਡੇ ਘਰਾਂ ਦੀਆਂ ਮਹਿੰਗੀਆਂ ਚੀਜ਼ਾਂ ਬਾਹਰ ਚੁਰਸਤੇ ਵਿੱਚ ਧਰਨ ਨਾਲ ਹੱਲ ਨਹੀਂ ਹੋਣਗੀਆਂ, ਉਹ ਵੀ ਉਸ 'ਸਿਆਣੇ' ਮਗਰ ਲੱਗਦੇ ਜਿਸਨੂੰ ਘਰ ਬਾਰ ਬਾਰੇ ਕੋਈ ਪਤਾ ਨਹੀਂ ਹੁੰਦਾ, ਕਿਉਂਕਿ ਉਹ ਵੀ ਆਪਣੀਆਂ ਸਮੱਸਿਆਵਾਂ ਅਤੇ ਘਰੇਲੂ ਜਿਮੇਂਵਾਰੀਆਂ ਤੋਂ ਭੱਜਕੇ ਦੁਨੀਆਂ ਸਾਹਵੇਂ 'ਸਿਆਣਾ' ਹੋਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ।

ਅੱਜ ਸਮੇਂ ਦੀ ਮੁੱਖ ਲੋੜ ਹੈ ਕਿ ਆਪਣੇ ਆਪ ਨੂੰ ਪਛਾਣ ਕੇ ਸਹੀ ਹੱਲ ਲੱਭੋ। ਇਹ ਵਹਿਮ ਭਰਮ ਜਿੰਨੀ ਦੇਰ ਸਾਡੇ ਸਮਾਜ ਵਿੱਚ ਰਹਿਣਗੇ ਉਨੀ ਦੇਰ ਸਾਡਾ ਦੇਸ਼ ਤਰੱਕੀ ਦੀਆਂ ਲੀਹਾਂ ਤੇ ਨਹੀਂ ਤੁਰ ਸਕਦਾ। ਔਰਤ ਹੀ ਘਰ ਨੂੰ ਸਹੀ ਸੇਧ ਦੇ ਕੇ ਕਾਮਯਾਬ ਬਨਾਉਣ ਵਿੱਚ ਕਾਫੀ ਹੱਦ ਤੱਕ ਸਹਾਈ ਹੋ ਸਕਦੀ ਹੈ, ਜੇਕਰ ਉਹ ਇਹਨਾਂ ਵਹਿਮਾਂ ਭਰਮਾਂ ਦੇ ਜੰਜਾਲ ਵਿਚੋਂ ਨਕਲ ਕੇ ਸਹੀ ਵਿਗਿਆਨਕ ਸੋਚ ਅਪਨਾਵੇ। ਔਰਤਾਂ ਆਪਣੇ ਬੱਚਿਆਂ ਨੂੰ ਵੀ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਲਈ ਪ੍ਰੇਰਤ ਕਰਨ ਤਾਂ ਕਿ ਉਹਨਾਂ ਦੀ ਸੋਚ ਵੀ ਸਮੇਂ ਦੇ ਹਾਣ ਦੀ ਬਣ ਸਕੇ।

# ਹਲਫੀਆ ਬਿਆਨ

ਮੈਂ ਝੂਠ ਨਹੀਂ ਬੋਲਦਾ,
ਕਿਉਂਕਿ ਮੇਰੇ ਪੁਰਖੇ,
ਤੇ ਅੱਗੋਂ ਉਹਨਾਂ ਦੇ ਵੀ ਪੁਰਖੇ, ਕਦੀ ਝੂਠ ਨਹੀਂ ਬੋਲੇ।
ਮੈਂ ਤਾਂ ਮੰਨਦਾ ਹਾਂ,
ਕਿ ਹਨੂੰਮਾਨ ਨੇ ਪਹਾੜ ਚੁੱਕ ਲਿਆਂਦਾ ਸੀ।
ਪੂਛ ਨਾਲ ਲੰਕਾ ਲੂਹ ਦਿੱਤੀ ਸੀ।
ਕਦੇ ਸਮੁੰਦਰ ਵੀ ਰਿੜਕਿਆ ਗਿਆ ਸੀ।
ਦੇਵਤਿਆਂ ਦੀਆਂ ਮੂਰਤੀਆਂ ਦੁੱਧ ਪੀ ਸਕਦੀਆਂ ਹਨ।
ਬੇਬੇ ਨਾਨਕੀ ਜਦੋਂ ਵੀਰ ਨੂੰ ਯਾਦ ਕਰਦੀ ਸੀ,
ਤਾਂ ਬਾਬੇ ਨਾਨਕ ਨੂੰ ਸਾਥੀਆਂ ਸਮੇਤ
ਅੱਖਾਂ ਮੀਟਕੇ, ਚਾਦਰ ਤੇ ਬੈਠਕੇ,
ਭੈਣ ਕੋਲ ਉੱਡਕੇ ਆਉਣਾ ਪੈਂਦਾ ਸੀ।
ਪੱਥਰ ਤੇ ਲਾਏ ਪੰਜੇ ਦੀ ਛਾਪ ਜਿਉਂ ਦੀ ਤਿਉਂ ਹੈ।
ਤੇਰੇ ਗੂਠੇ ਦੀ ਨਿਸ਼ਾਨੀ, ਨਾਨਕ ਝੀਰੇ ਦਾ ਪਾਣੀ।
ਤੇਰੇ ਸਿਰ 'ਤੇ ਸੱਪ ਦੀ ਛਾਂ, ਖੇਤਾਂ ਦਾ ਮੁੜਕੇ ਹਰਾ ਹੋਣਾ।
ਮੈਂ ਤਾਂ ਸਹੀ ਮੰਨਦਾ ਹਾਂ
ਮੈਂ ਝੂਠ ਨਹੀਂ ਬੋਲਦਾ।
ਕਾਲੇ ਕਾਵਾਂ ਦਾ ਬੱਗੇ ਹੋਣਾ।
ਕੋਹੜੀ ਨੂੰ ਆਪਣੀ ਪਛਾਣ ਦੱਸਣ ਲਈ,
ਇਕ ਉਂਗਲੀ ਫੇਰ ਛੱਪੜੀ ਵਿਚ ਡੋਬਣਾ।
ਇੱਕ ਤਲੀ ਤੇ ਕੱਟਿਆ ਹੋਇਆ ਸੀਸ ਧਰਕੇ ,
ਦੂਜੇ ਹੱਥ ਵਿਚ ਖੰਡਾ ਫੜਕੇ,
ਤੇਰੇ ਦਰ ਤੇ ਪਹੁੰਚਣ ਦੀ ਪ੍ਰਤਿੱਗਿਆ ਪੂਰੀ ਕਰਨੀ।
ਘੜੇ ਦਾ ਪੌੜ ਹਿੱਲਣ ਨਾਲ,
ਇਕ ਏਕੇ ਦੀ ਥਾਂ ਸਾਤਾ ਪੈਣਾ,
ਤੇ ਫੇਰ ਸੱਤ ਪੁੱਤਰ ਪੈਦਾ ਹੋਣੇ।
ਡੁੱਬਦੇ ਜਹਾਜ ਨੂੰ ਮੋਢਾ ਦੇਣਾ।
ਬਾਣੀ ਦਾ ਧੁਰੋਂ ਆਉਣਾ,
ਤੇ ਗ੍ਰੰਥ ਸਾਹਬ ਨੂੰ ਸਾਖਸ਼ਾਤ ਗੁਰੂ ਮੰਨਣਾ
ਜੇ ਕੰਮਾਂ ਕਾਰਾਂ ਵਿਚ ਤੇਰੇ ਘਰ ਨਾ ਆ ਸਕਾਂ,
ਤਾਂ ਵਰ੍ਹੇ ਛਿਮਾਹੀ ਤੇਰੇ ਚਰਨ, ਆਪਣੇ ਘਰ ਪਵਾਉਣਾ,
ਇਹ ਵੀ ਨਾ ਹੋ ਸਕੇ ਤਾਂ ਕਿਸੇ ਵੱਡੇ ਗੁਰਦੁਆਰੇ,
ਸ਼ਰਧਾ ਅਨੁਸਾਰ ਦਸ, ਪੰਜ ਜਾਂ ਦੋ ਹਜ਼ਾਰ ਵਾਲਾ,
ਪਾਠ ਬੁੱਕ ਕਰਾਕੇ,
ਡਾਕ ਰਾਹੀਂ ਫਲ ਪ੍ਰਾਪਤ ਕਰਨਾ।
ਮੈਂ ਤਾਂ ਸਹੀ ਮੰਨਦਾ ਹਾਂ।
ਐਂਵੇ ਝੂਠ ਨਹੀਂ ਬੋਲਦਾ।
ਮੈਂ ਝੂਠ ਨਹੀਂ ਬੋਲਦਾ, ਤੇ ਮੰਨਦਾ ਹਾਂ,
ਕਿ ਆਪਣੀ ਕਦੇ ਸਿੱਧੀ ਗੱਲਬਾਤ ਨਹੀਂ ਹੋਈ
ਪਰ ਮੈਨੂੰ ਪੂਰਾ ਭਰੋਸਾ ਹੈ
ਆਪਣੇ ਬਚੋਲੇ 'ਤੇ
ਜਿਹੜਾ ਮੇਰੀ ਜ਼ਮੀਨ ਦਾ ਮੁਕੱਦਮਾ ਜਿੱਤਣ ਲਈ,
ਜਾਂ ਕਤਲ ਕੇਸ ਚੋਂ ਬਰੀ ਕਰਾਉਣ ਲਈ,
ਜਾਂ ਪੁੱਤਰ ਦੀ ਦਾਤ ਬਖਸ਼ਣ ਲਈ,
ਤੇਰੀ ਬਾਣੀ ਦਾ ਪਾਠ ਕਰਕੇ,
ਗੱਲ ਵਿੱਚ ਪੱਲੂ ਪਾਕੇ
ਤੇਰੇ ਨਾਲ ਰਾਬਤਾ ਕਾਇਮ ਕਰਦਾ ਹੈ।
ਤੇ ਮੈਂ ਸੰਗਤ ਵਿਚ ਖੜ੍ਹਾ
ਸਭ ਤੋਂ ਵੱਧ ਖੁਸ਼ੀ ਮਹਿਸੂਸ ਕਰਦਾ ਹਾਂ।
ਚਾਹੇ ਮੇਰਾ ਵਿਰੋਧੀ ਸੰਗਤ ਵਿਚ ਖੜ੍ਹਾ ਹੋਵੇ,
ਜਾਂ ਆਪਣੇ ਘਰੋਂ ਸੁਣਦਾ ਹੋਵੇ,
ਮੈਨੂੰ ਕੀ ? ਮੈਂ ਝੂਠ ਨਹੀਂ ਬੋਲਦਾ।
ਮੈਂ ਝੂਠ ਨਹੀਂ ਬੋਲਦਾ।
ਜੇ ਬੋਲਦਾ ਵੀ ਹਾਂ,
ਤਾਂ ਇਹ ਵੀ ਦੱਸ ਦਿੰਦਾਂ ਹਾਂ,
ਕਿ ਮੈਂ ਝੂਠ ਉਦੋਂ ਬੋਲਦਾ ਹਾਂ,
ਜਦੋਂ ਕਚਹਿਰੀ ਵਿਚ ਖਲੋ ਕੇ
ਸੱਚ ਬੋਲਣ ਦੀ ਸਹੁੰ ਚੁੱਕਦਾ ਹਾਂ,
ਜਾਂ ਤੈਨੂੰ ਸਰਵਵਿਆਪੀ ਤੇ ਜਾਣੀ ਜਾਣ ਸਮਝਕੇ ਵੀ,
ਤੇਰੇ ਅਸੂਲਾਂ ਦੀ ਪਲਪਲ ਉਲਘੰਣਾ ਕਰਦਾ ਹਾਂ
ਜਾਂ ਉਦੋਂ, ਜਦੋਂ ਮੇਰੇ ਪਿਛੇ ਕੋਈ ਡਾਂਗ ਲਈ ਖੜੋਤਾ ਹੋਵੇ,
ਜਾਣੀ ਤੇਰੇ ਨਾਲੋਂ ਘਸੁੰਨ ਨੇੜੇ ਹੋਵੇ।
ਇਹ ਵੀ ਝੂਠ ਨਹੀਂ ਕਿ ਮੈਂ ਸੱਚ ਵੀ ਉਦੋਂ ਬੋਲਦਾ ਹਾਂ,
ਜਦੋਂ ਮੇਰੇ ਸਾਹਮਣੇ ਬੈਠੇ ਸਿਰ ਫਿਰੇ,
ਤਾੜੀਆਂ ਮਾਰਕੇ ਸੱਚ ਬੋਲਣ ਲਈ ਉਕਸਾਉਂਦੇ ਨੇ।
ਨਹੀਂ ਤਾਂ ਮੈਂ ਕਦੇ ਸੱਚ ਵੀ ਨਹੀਂ ਬੋਲਦਾ।
ਮੈਂ ਝੂਠ ਨਹੀਂ ਬੋਲਦਾ
ਕਿ ਧਰਮ ਵਿਚ ਕਿੰਤੂ ਪ੍ਰੰਤੂ ਲਈ ਕੋਈ ਥਾਂ ਨਹੀਂ
ਪਰ ਜਦੋਂ ਆਹ ਸਿਰ ਫਿਰੇ ਲੇਖਕ, ਬੁਧੀਜੀਵੀ ਤੇ ਤਰਕਸ਼ੀਲ
ਮੈਨੂੰ ਸਵਾਲ ਕਰਦੇ ਨੇ,
ਕਿ ਗੁਰੂ ਤਾਂ ਕਹਿੰਦੇ ਨੇ
'ਕਰਾਮਾਤ ਕਹਿਰ ਦਾ ਨਾਉਂ ਹੈ'
ਤਾਂ ਮੈਨੂੰ ਕੋਈ ਉੱਤਰ ਨਹੀਂ ਸੁਝਦਾ,
ਤੇ ਬਿਟ ਬਿਟ ਦੇਖਦਾ ਹਾਂ ਉਹਨਾਂ ਉਪਦੇਸ਼ਕਾਂ ਵੱਲ ,
ਜਾਂ ਕਮੇਟੀਆਂ ਤੇ ਤਖਤਾਂ ਦੇ ਮੁਖੀਆਂ ਵੱਲ,
ਜਿਹੜੇ ਚੁੱਪ ਚਾਪ ਕਿੰਤੂ ਪ੍ਰੰਤੂ ਨੂੰ ਜਰੀ ਜਾਂਦੇ ਨੇ।
ਜਦੋਂ ਕਿ ਤਰਕਸ਼ੀਲ
ਧਰਮ ਤੇ ਹੀ ਨਹੀਂ, ਰੱਬ ਤੇ ਵੀ ਕਿੰਤੂ ਕਰੀ ਜਾਂਦੇ ਨੇ।
ਸਾਧਾਂ ਸੰਤਾਂ ਨੂੰ ਪਖੰਡੀ ਕਹਿਕੇ, ਅੱਗ ਧਰੀ ਜਾਂਦੇ ਨੇ।
ਫੇਰ ਲੋਕੀਂ ਕਿਉਂ ਟੂਣੇ ਟਾਮਣਾਂ ਤੋਂ ਡਰੀ ਜਾਂਦੇ ਨੇ।
ਉਹ ਤਾਂ ਕਹਿੰਦੇ ਨੇ
ਕਿ ਰੱਬ ਦਾ ਵਜੂਦ ਤਾਂ ਪਹਿਲਾਂ ਹੀ ਨਹੀਂ ਸੀ।
ਉਸਦੇ ਨਾਉਂ ਦੀ ਅਫਵਾਹ ਨੇ ਹੀ,
ਬੜੀ ਆਫਤ ਮਚਾਈ ਹੈ,
ਹਿੰਦੂ, ਮੁਸਲਿਮ, ਸਿੱਖ ਕਹਿਕੇ,
ਭਾਈਆਂ 'ਚ ਵੰਡ ਪਾਈ ਹੈ।
ਉਹਨਾਂ ਨੇ ਤੇਰੇ ਨਾਉਂ ਤੋਂ ਬਿਨਾ ਵੀ,
ਆਪਣੀ ਗੱਡੀ ਚਲਾਈ ਹੈ।
ਮੈਂ ਝੂਠ ਨਹੀਂ ਬੋਲਦਾ,
ਹੁਣ ਤਾਂ ਮੈਨੂੰ ਵੀ ਸੋਝੀ ਆਈ ਹੈ।
ਹੁਣ ਮੈਂ ਵੀ ਤਰਕਸ਼ੀਲਾਂ ਵਾਂਗ
ਤੇਰੇ ਬਿਨਾਂ ਬੁੱਤਾ ਸਾਰ ਲਵਾਂਗਾ।

*ਪ੍ਰੇਮ ਸਿੰਘ ਮਸਤਾਨਾ*
ਸੇਖਾ (ਫਰੀਦਕੋਟ)



# ਖਬਰ ਹੈ ਕਿ.....

## ਬਲਾਤਕਾਰ ਦੇ ਦੋਸ਼ ਵਿਚ ਬਾਬਾ ਗ੍ਰਿਫਤਾਰ

ਲੁਧਿਆਣਾ, 26 ਮਾਰਚ : ਪਿੰਡ ਕੁਤਬੇਵਾਲ ਥਾਣਾ ਫਿਲੌਰ ਦੇ ਇਕ ਬਾਬੇ ਵਲੋਂ ਔਲਾਦ ਦੀ ਚਾਹਵਾਨ ਇਕ ਵਿਆਹੁਤਾ ਨਾਲ ਜਬਰਦਸਤੀ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ।

ਇਥੇ ਪੱਤਰਕਾਰਾਂ ਨੂੰ ਫੋਕਲ ਪੁਆਇੰਟ ਦੇ ਉਪ ਪੁਲਿਸ ਕਪਤਾਨ ਗੁਰਜੀਤ ਸਿੰਘ ਨੇ ਦੱਸਿਆ ਕਿ ਇਹ ਮੁਟਿਆਰ ਆਪਣੀ ਇਕ ਗੁਆਂਢਣ ਨਾਲ ਇਕ ਵਾਰ ਬਾਬੇ ਦੇ ਡੇਰੇ ਤੇ ਗਈ ਸੀ। ਇਸ ਪਿੱਛੋਂ ਬਲਬੀਰ ਸਿੰਘ ਨਾਂ ਦਾ ਇਹ ਬਾਬਾ ਇਥੇ ਆਇਆ। ਦਵਾਈ ਦੇਣ ਦੇ ਬਹਾਨੇ ਉਹ ਇਸ ਵਿਆਹੁਤਾ ਅਤੇ ਉਸਦੇ ਪਿਤਾ ਨੂੰ ਆਪਣੇ ਨਾਲ ਡੇਰੇ ਤੇ ਲੈ ਗਿਆ ਉਸ ਨੇ ਇਸ ਮੁਟਿਆਰ ਨਾਲ ਜਬਰਦਸਤੀ ਕੀਤੀ।

ਇਸ ਮੁਟਿਆਰ ਦੇ ਪਤੀ ਦੀ ਸ਼ਿਕਾਇਤ ਤੇ ਪੁਲਿਸ ਨੇ ਬਾਬੇ ਦੇ ਖਿਲਾਫ਼ ਧਾਰਾ 366, 376, 342. 506 ਅਧੀਨ ਕੇਸ ਦਰਜ ਕਰਕੇ ਉਸ ਨੂੰ ਗ੍ਰਿਫਤਾਰ ਕਰ ਲਿਆ ਹੈ।

## ਸਾਧ ਨੇ ਮੁਆਫੀ ਮੰਗ ਕੇ ਖਹਿੜਾ ਛੁਡਵਾਇਆ

ਭਗਤਾ ਭਾਈ ਕਾ, 21 ਫਰਵਰੀ : ਪਿੰਡ ਔਲਖ ਦੇ ਦੋ ਭਰਾਵਾਂ ਨੂੰ ਲੜਾਉਣ ਵਾਲੇ ਬੰਬੀਹਾ ਭਾਈ ਦੇ ਸਾਧ ਨੇ ਮੁਆਫੀ ਮੰਗ ਕੇ ਖਹਿੜਾ ਛੁਡਾਇਆ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬਰਗਾੜੀ ਦੇ ਪ੍ਰੈਸ ਸਕੱਤਰ ਐਸ. ਬਰਜਿੰਦਰ ਨੇ ਦੱਸਿਆ ਕਿ ਕੁਝ ਚਿਰ ਪਹਿਲਾਂ ਔਲਖ ਪਿੰਡ ਦੇ ਸੁਰੈਣ ਸਿੰਘ ਦਾ ਲੜਕਾ (22 ਸਾਲ) ਬਿਜਲੀ ਨਾਲ ਲਗ ਕੇ ਮਰ ਗਿਆ। ਸੁਰੈਣ ਸਿੰਘ ਦੀ ਹੋਰ ਲੜਕੇ ਦੀ ਖਾਹਿਸ਼ ਕਾਰਨ ਬੰਬੀਹਾ ਭਾਈ ਦੇ ਸਾਧ ਇਕਬਾਲ ਸਿੰਘ ਨੇ ਸੁਰੈਣ ਸਿੰਘ ਨੂੰ ਜਚਾ ਦਿੱਤਾ ਕਿ ਤੇਰੇ ਭਰਾ ਨੇ ਤੇਰੇ ਲੜਕੇ ਨੂੰ ਕੁਝ ਕਰ ਵਾਇਆ ਸੀ ਇਸ ਲਈ ਉਸ ਦੀ ਮੌਤ ਹੋਈ ਹੈ। ਸਾਧ ਦੀਆਂ ਗੱਲਾਂ ਚ ਆ ਕੇ ਸੁਰੈਣ ਸਿੰਘ ਆਪਣੇ ਭਰਾ ਨਾਲ ਲੜਣ ਲਗ ਪਿਆ। ਜਦੋਂ ਸੁਰੈਣ ਸਿੰਘ ਦੇ ਭਰਾ ਨੂੰ ਅਸਲੀ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਤਰਕਸ਼ੀਲ ਸੁਸਾਇਟੀ ਦੀ ਇਸ ਇਕਾਈ ਨਾਲ ਸੰਪਰਕ ਕੀਤਾ। ਸੁਸਾਇਟੀ ਦੀ ਸਲਾਹ ਤੇ ਸਾਧ ਇਕਬਾਲ ਸਿੰਘ ਨੂੰ ਕਾਨੂੰਨੀ ਨੋਟਿਸ ਭੇਜਿਆ ਗਿਆ। ਠੱਠੀ ਭਾਈ ਪੁਲੀਸ ਚੌਕੀ 'ਚ ਦੋਵਾਂ ਪਿੰਡਾਂ ਦੀਆਂ ਪੰਚਾਇਤਾਂ ਔਲਖ ਤੇ ਬੰਬੀਹਾ ਭਾਈ ਬੁਲਾਈਆਂ ਗਈਆਂ। ਬੰਬੀਹਾ ਭਾਈ ਦਾ ਸਰਪੰਚ ਬੂਟਾ ਸਿੰਘ ਵੀ ਸਾਧ ਦੇ ਨਾਲ ਸੀ। ਤਰਕਸ਼ੀਲ ਸੁਸਾਇਟੀ ਵਲੋਂ ਸੂਬਾ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ, ਸਕੱਤਰ ਰਜਿੰਦਰਜੀਤ ਅਤੇ ਐਸ. ਬਰਜਿੰਦਰ ਪਹੁੰਚੇ। 16 ਫਰਵਰੀ ਨੂੰ ਹੋਏ ਇਸ ਇਕੱਠ 'ਚ ਸਾਧ ਇਕਬਾਲ ਸਿੰਘ ਨੇ ਮੁਆਫੀ ਮੰਗੀ ਜਿਸ ਤੇ ਕੇਸ ਵਾਪਸ ਲੈ ਲਿਆ ਗਿਆ।

## ਲੱਖਪਤੀ ਬਣਨ ਦੇ ਚਾਹਵਾਨਾਂ ਵਲੋਂ ਡੇਰੇ ਦੇ ਸੰਤ ਦੀ ਮਾਰਕੁਟਾਈ

ਅਰਨੀਵਾਲਾ, 8 ਅਪਰੈਲ : ਇਥੋਂ ਸੱਤ ਕਿਲੋਮੀਟਰ ਦੂਰ ਉਪ ਮੰਡਲ ਫਾਜ਼ਿਲਕਾ ਅਧੀਨ ਪੈਂਦੇ ਪਿੰਡ ਘੱਟਿਆਂ ਵਾਲੀ ਬੋਦਲਾਂ ਵਿਖੇ ਸੰਤ ਹੀਰਾ ਲਾਲ ਦੇ ਡੇਰੇ ਦੇ ਮੁੱਖ ਸੇਵਾਦਾਰ ਵਲੋਂ ਲੱਖਪਤੀ ਬਣਨ ਆਏ ਚਾਹਵਾਨਾਂ ਨੂੰ ਸੱਟੇ ਦਾ ਨੰਬਰ ਦੇਣ ਤੋਂ ਇਨਕਾਰ ਕਰਨ 'ਤੇ ਉਨ੍ਹਾਂ ਵਲੋਂ ਸਾਧ ਨੂੰ ਅਗਵਾ ਕਰਕੇ ਉਸ ਦੀ ਭਾਰੀ ਕੁੱਟਮਾਰ ਕਰਨ ਤੇ ਉਸ ਦੀਆਂ ਜਟਾਂ ਪੁੱਟ ਦੇਣ ਦਾ ਸਮਾਚਾਰ ਮਿਲਿਆ ਹੈ।

ਇਸ ਘਟਨਾ ਸਬੰਧੀ ਇਥੇ ਪਿੰਡ ਦੇ ਸਰਪੰਚ ਚੰਨਣ ਸਿੰਘ ਨੇ ਦੱਸਿਆ ਕਿ ਬੀਤੇ ਦਿਨੀ ਇੱਕ ਰਾਤ ਨੂੰ ਕੋਈ ਦਰਜਨ ਦੇ ਕਰੀਬ ਆਦਮੀ ਜਿਸ ਵਿੱਚ ਇੱਕ ਔਰਤ ਵੀ ਸ਼ਾਮਲ ਸੀ, ਸੰਤਾਂ ਦੇ ਕਮਰੇ ਦਾ ਕੁੰਡਾ ਤੋੜ ਕੇ ਅੰਦਰ ਦਾਖਲ ਹੋਏ ਤੇ ਸੰਤਾਂ ਨੂੰ ਕੁੱਟਦੇ ਹੋਏ ਉਨ੍ਹਾਂ ਦੇ ਭਤੀਜੇ ਸਮੇਤ ਇੱਕ ਜੀਪ ਰਾਹੀਂ ਪਿੰਡ ਹਸਤੇ ਕਲਾਂ ਦੀਆਂ ਕਬਰਾਂ ਕੋਲ ਇੱਕ ਮੋਟਰ ਤੇ ਲੈ ਗਏ। ਇਥੇ ਉਨ੍ਹਾਂ ਨੇ ਸੰਤਾਂ ਦੀ ਭਾਰੀ ਮਾਰਕੁਟਾਈ ਕੀਤੀ ਤੇ ਉਨ੍ਹਾਂ ਦੀਆਂ ਜਟਾਂ ਨੂੰ ਵੀ ਪੁੱਟ ਦਿੱਤਾ। ਬਾਅਦ ਵਿੱਚ ਅਗਵਾਕਾਰ ਸੰਤਾਂ ਨੂੰ ਛੱਡ ਕੇ ਫਰਾਰ ਹੋ ਗਏ। ਇਸ ਘਟਨਾ ਸਬੰਧੀ ਜਦੋਂ ਇਸ ਪੱਤਰਕਾਰ ਵਲੋਂ ਪਿੰਡ ਜਾ ਕੇ ਡੇਰੇ ਚ ਸੰਤਾਂ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ ਸੰਤ ਉਥੇ ਮੌਜੂਦ ਨਹੀਂ ਸਨ। ਡੇਰੇ ਵਿੱਚ ਉਸ ਵਕਤ ਮੌਜੂਦ ਪਿੰਡ ਦੇ ਵਾਸੀ ਬਲਵੰਤ ਸਿੰਘ, ਦਲੀਪ ਸਿੰਘ ਪੰਚਾਇਤ ਮੈਂਬਰ, ਸਰਦੂਲ ਸਿੰਘ, ਦਵਿੰਦਰ ਸਿੰਘ ਤੇ ਸੰਤਾਂ ਦੇ ਭਰਾ ਕ੍ਰਿਸ਼ਨ ਸਿੰਘ ਨੇ ਦੱਸਿਆ ਕਿ ਦੋ-ਢਾਈ ਮਹੀਨੇ ਪਹਿਲਾਂ ਵੀ ਉਪਰਕੋਤ ਲੱਖਪਤੀ ਬਣਨ ਦੇ ਚਾਹਵਾਨਾਂ ਵਲੋਂ ਸੰਤਾਂ ਨੂੰ ਅਗਵਾ ਕਰਨ ਪਿੱਛੋਂ ਕੁੱਟਮਾਰ ਕਰਕੇ ਸੰਤਾਂ ਤੋਂ ਨੰਬਰ ਪ੍ਰਾਪਤ ਕਰਕੇ ਲੱਖਾਂ ਰੁਪਏ ਦਾ ਸੱਟਾ ਜਿੱਤਿਆ ਸੀ। ਇਸੇ ਕਾਰਨ ਉਹ ਦੁਬਾਰਾ ਆਏ ਸਨ।

ਇਸ ਸਬੰਧੀ ਥਾਣਾ ਸਦਰ ਫਾਜ਼ਿਲਕਾ ਦੀ ਪੁਲੀਸ ਵਲੋਂ ਧਾਰਾ 364 ਅਧੀਨ ਕੇਸ ਦਰਜ ਕਰਕੇ ਦੋਸ਼ੀਆਂ ਦੀ ਭਾਲ ਜਾਰੀ ਕਰ ਦਿੱਤੀ।

## ਪੁੱਡਾ ਨਜਾਇਜ਼ ਕਬਜ਼ੇ ਛੁਡਾਉਣ ਲਈ ਸੰਕਟ ਵਿੱਚ

**ਮੁਹਾਲੀ, 8 ਅਪ੍ਰੈਲ** : ਕੁਝ ਹੀ ਦਿਨ ਪਹਿਲਾਂ ਪਿੰਡ ਮੌਲ ਬੇਦਵਾਨ ਦੇ ਲਾਗੇ ਸੜਕ ਬਣਾਉਣ ਲਈ ਪੁੱਟੀ ਜਾ ਰਹੀ ਜਗ੍ਹਾ ਦੇ ਨਾਲ ਇੱਕ ਛੋਟੀ ਜਿਹੀ ਸਮਾਧ ਪ੍ਰਗਟ ਹੋਈ ਹੈ। ਇਸ ਬਾਰੇ ਪਿੰਡ ਦੇ ਲੋਕਾਂ ਨੂੰ ਪਤਾ ਲੱਗਣ ਉਤੇ ਦੇਖਦਿਆਂ ਹੀ ਦੇਖਦਿਆਂ ਝੰਡੇ ਗੱਡ ਦਿੱਤੇ ਗਏ। ਚਾਹ, ਪਾਣੀ ਦਾ ਲੰਗਰ ਚਾਲੂ ਹੋ ਗਿਆ। ਲੋਕਾਂ ਨੇ ਇਸ ਗੱਲ ਨੂੰ 'ਕਰਿਸ਼ਮਾ' ਹੋਇਆ ਦਸਦਿਆਂ ਸਮਾਧ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਉਨ੍ਹਾਂ ਪ੍ਰੈਸ ਨਾਲ ਸਬੰਧਤ ਵਿਅਕਤੀਆਂ ਤੱਕ ਪਹੁੰਚ ਕਰ ਕੇ ਮਨਮਰਜ਼ੀ ਦੀਆਂ ਖਬਰਾਂ ਬਣਾਉਣ ਲਈ ਭੱਜ ਨੱਠ ਸ਼ੁਰੂ ਕਰ ਦਿੱਤੀ। ਸ਼ਰਧਾਲੂਆਂ ਨੇ ਇਥੇ ਇੱਕ ਗੋਲਕ ਵੀ ਲਿਆ ਰੱਖੀ ਹੈ।

ਲੋਕਾਂ ਵਲੋਂ ਇਸ ਗੱਲ ਦੀ ਵੱਡੀ ਪੱਧਰ ਤੇ ਅਫਵਾਂਹ ਉਡਾਈ ਗਈ ਹੈ ਕਿ ਜਦੋਂ ਉਥੇ ਕੰਮ ਕਰ ਰਹੀ ਮਸ਼ੀਨ ਲਿਆਂਦੀ ਗਈ ਤਾਂ ਉਸ ਵਿੱਚ ਵੀ ਖਰਾਬੀ ਆ ਗਈ। ਕੁਝ ਲੋਕਾਂ ਵਲੋਂ ਇਹ ਅਫਵਾਹ ਵੀ ਉਡਾਈ ਗਈ ਹੈ ਕਿ ਜਦੋਂ ਮਸ਼ੀਨ ਨੇ ਕੰਮ ਕਰਾ ਬੰਦ ਕਰ ਦਿੱਤਾ ਤਾਂ ਉਥੋਂ ਅਵਾਜ਼ ਆਈ ਕਿ 'ਮੇਰੀ ਸਮਾਧ ਨਾ ਤੋੜੀ ਜਾਵੇ ਪਛਤਾਉਣਾ ਪਵੇਗਾ।' ਮੌਕੇ ਤੇ ਪ੍ਰਾਪਤ ਜਾਣਕਾਰੀ ਅਨੁਸਾਰ ਇਸ ਜਗ੍ਹਾ ਤੇ ਨਾ ਤਾਂ ਠੇਕੇਦਾਰ ਦੀ ਕਿਸੇ ਮਸ਼ੀਨ ਨੂੰ ਕੋਈ ਨੁਕਸਾਨ ਪਹੁੰਚਿਆ ਹੈ ਤੇ ਨਾ ਹੀ ਕੋਈ ਹੋਰ ਅਜੀਬੋਗਰੀਬ ਘਟਨਾ ਵਾਪਰੀ ਹੈ। ਇਸ ਬਾਰੇ ਠੇਕੇਦਾਰ ਅਤੇ ਮਸ਼ੀਨ ਦੇ ਅਪਰੇਟਰ ਨੇ ਵੀ ਸਪਸ਼ਟ ਕੀਤਾ ਹੈ ਕਿ ਲੋਕਾਂ ਦੀਆਂ ਅਫਵਾਹਾਂ ਅਨੁਸਾਰ ਇਥੇ ਕੁਝ ਵੀ ਅਲੋਕਾਰ ਨਹੀਂ ਵਾਪਰਿਆ।

ਭਾਵੇਂ ਪੁਡਾ ਨੇ ਕਾਰਵਾਈ ਕਰ ਕੇ ਇਸ ਜਗ੍ਹਾ ਨੂੰ ਮੁਕਤ ਕਰਵਾ ਲਿਆ ਹੈ ਪਰ ਕੁਝ ਲੋਕ ਸੜਕ ਦੇ ਦੂਜੇ ਪਾਸੇ ਚਾਹ ਦੇ ਲੰਗਰ ਲਾਈ ਬੈਠੇ ਹਨ ਤੇ ਉਨ੍ਹਾਂ ਨੇ ਗੁਰਦੁਆਰਾ ਸਿੰਘ ਸ਼ਹੀਦਾਂ ਦਾ ਇੱਕ ਬੋਰਡ ਵੀ ਲਾ ਰੱਖਿਆ ਹੈ।

## ਰਾਮਨੌਮੀ ਦੇ ਜਲੂਸ ਤੇ ਬਿਜਲੀ ਦੀ ਤਾਰ ਡਿੱਗੀ

ਦਲਤੋਂਗੰਜ (ਬਿਹਾਰ), 13 ਅਪ੍ਰੈਲ - ਬੀਤੀ ਰਾਤ ਇਥੇ ਰਾਮ ਨੌਮੀ ਦੀ ਸ਼ੋਭਾ ਯਾਤਰਾ 'ਤੇ ਸ਼ਕਤੀਸ਼ਾਲੀ ਬਿਜਲੀ ਦੀ ਤਾਰ ਡਿੱਗਣ ਨਾਲ ਘੱਟੋ ਘੱਟ 29 ਵਿਅਕਤੀ ਮਾਰੇ ਗਏ ਅਤੇ ਚਾਰ ਗੰਭੀਰ ਜ਼ਖਮੀ ਹੋ ਗਏ।

ਸਰਕਾਰੀ ਸੂਤਰਾਂ ਨੇ ਅੱਜ ਇੱਥੇ ਦੱਸਿਆ ਕਿ ਇਹ ਜਲੂਸ ਜਦ ਆਰੀਆ ਸਮਾਜ ਮੰਦਰ ਸੜਕ ਤੋਂ ਲੰਘ ਰਿਹਾ ਸੀ ਤਾਂ 11 ਹਜ਼ਾਰ ਕੇ ਵੀ. ਏ. ਦੀ ਕੇਬਲ ਉਸ ਉਪਰ ਡਿੱਗ ਪਈ, ਜਿਸ ਨਾਲ 20 ਵਿਅਕਤੀ ਥਾਏਂ ਮਾਰੇ ਗਏ ਅਤੇ 9 ਜਣੇ ਹਸਪਤਾਲ ਪਹੁੰਚ ਕੇ ਦਮ ਤੋੜ ਗਏ।

# ਫੌਜੀ ਦੀ ਰੂਹ ਬਾਰੇ ਜੈਪੁਰ ਤੋਂ ਇੱਕ ਫੌਜੀ ਵੀਰ ਦਾ ਖ਼ਤ

ਜੈਪੁਰ (ਰਾਜਸਥਾਨ) ਮਿਤੀ 15 ਮਾਰਚ, 2000

ਸਭ ਤੋਂ ਪਹਿਲਾਂ ਮੈਂ ਤਰਕਸ਼ੀਲ ਲਹਿਰ ਨਾਲ ਜੁੜੇ ਸਿਦਕਵਾਨ ਮੈਂਬਰਾਂ ਨੂੰ ਸਲਾਮ ਕਰਦਾ ਹਾਂ ਜਿਹੜੇ ਜਨਤਾ ਨੂੰ ਵਹਿਮਾਂ-ਭਰਮਾਂ ਦੀ ਜਕੜ ਵਿਚੋਂ ਕੱਢਣ ਲਈ ਯਤਨਸ਼ੀਲ ਹਨ। ਮੈਂ ਫੌਜ ਵਿੱਚ ਨੌਕਰੀ ਕਰਦਾ ਹਾਂ। ਇਹ ਪੱਤਰ ਮੈਂ ਆਪ ਜੀ ਨੂੰ ਜੈਪੁਰ (ਰਾਜਸਥਾਨ) ਤੋਂ ਲਿਖ ਰਿਹਾ ਹਾਂ। ਪਿਛਲੇ ਸਮੇਂ ਵਿੱਚ ਭਾਰਤ-ਚੀਨ ਸਰਹੱਦ ਉੱਪਰ ਸ਼ਹੀਦ ਹੋਏ ਫੌਜੀ ਹਰਭਜਨ ਸਿੰਘ ਦੀ 'ਰੂਹ' ਬਾਰੇ ਪੰਜਾਬੀ ਦੇ ਅਖ਼ਬਾਰਾਂ ਵਿੱਚ ਕਾਫ਼ੀ ਕੁਝ ਪੜ੍ਹਨ ਨੂੰ ਮਿਲਿਆ। ਫੌਜੀ ਦੀ 'ਰੂਹ' ਸਬੰਧੀ ਇੱਕ ਸੰਖੇਪ ਰਿਪੋਰਟ 'ਤਰਕਸ਼ੀਲ' ਮੈਗਜ਼ੀਨ ਵਿੱਚ ਵੀ ਪੜ੍ਹਨ ਨੂੰ ਮਿਲੀ। ਇਸ ਬਾਰੇ ਮੈਂ ਵੀ ਆਪ ਜੀ ਨੂੰ ਕੁਝ ਵਿਚਾਰ ਲਿਖਕੇ ਭੇਜ ਰਿਹਾ ਹਾਂ।

ਫੌਜੀਆ ਦਾ ਜੀਵਨ ਬੜਾ ਮੁਸ਼ਕਲਾਂ ਭਰਿਆ ਹੁੰਦਾ ਹੈ। ਰੁਜ਼ਗਾਰ ਤੇ ਲੱਗਣ ਲਈ ਜਿੱਥੇ ਮਾਂ ਬਾਪ, ਭੈਣ-ਭਰਾਵਾਂ, ਪਤਨੀ-ਬੱਚਿਆ ਤੇ ਹੋਰ ਰਿਸ਼ਤੇਦਾਰਾਂ ਤੋਂ ਦੂਰ ਰਹਿਣ ਦਾ ਸੰਤਾਪ ਭੋਗਣਾ ਪੈਂਦਾ ਹੈ ਉੱਥੇ ਨਾਲ ਹੀ ਦੇਸ਼ ਦੇ ਵੱਖ-ਵੱਖ ਜੰਗਲੀ, ਪਹਾੜੀ ਤੇ ਸਰਹੱਦੀ ਖੇਤਰਾਂ ਵਿੱਚ ਸਖ਼ਤ ਡਿਊਟੀ ਵੀ ਦੇਣੀ ਪੈਂਦੀ ਹੈ। ਅਜਿਹੇ ਦੌਰ ਵਿਚੋਂ ਗੁਜ਼ਰਦਿਆਂ ਫੌਜੀ ਵੀਰ ਅਕਸਰ ਹੀ ਭਰਮ ਭੁਲੇਖਿਆਂ ਦਾ ਸ਼ਿਕਾਰ ਹੋ ਜਾਂਦੇ ਹਨ। ਸਮਾਂ ਬਿਤਾਉਣ ਲਈ ਤੇ ਮਨ ਦੀ ਸ਼ਾਂਤੀ ਲਈ ਧਾਰਮਿਕ ਸਥਾਨਾਂ ਦਾ ਸਹਾਰਾ ਲੈਂਦੇ ਹਨ। ਸੁੱਖਣਾ ਸੁੱਖਦੇ ਹਨ ਤੇ ਮੰਨਤਾਂ ਮੰਨਦੇ ਹਨ। ਹਰਭਜਨ ਸਿੰਘ ਦੀ ਅਖੌਤੀ ਰੂਹ ਬਾਰੇ ਜਿਆਦਾਤਰ ਫੌਜੀ ਵੀਰ ਅੰਧਵਿਸ਼ਵਾਸ ਦਾ ਸ਼ਿਕਾਰ ਹੀ ਹਨ। ਮੇਰੇ ਵਰਗੇ ਤਰਕਸ਼ੀਲ ਵਿਚਾਰਾਂ ਦੀ ਚਿਣਗ ਰੱਖਣ ਵਾਲਿਆਂ ਨੂੰ ਆਪਣੀ ਗੱਲ ਕਹਿਣ ਤੇ ਜਚਾਉਣ ਲਈ ਬਹੁਤ ਮੱਥਾ ਮਾਰਨਾ ਪੈਂਦਾ ਹੈ। ਭਾਰਤ-ਚੀਨ ਸਰਹੱਦ ਤੇ ਫੌਜੀ ਹਰਭਜਨ ਸਿੰਘ ਦੀ ਰੂਹ ਦਾ ਅੰਧਵਿਸ਼ਵਾਸ਼ ਪਿਛਲੇ ਤ੍ਰੀਹ ਸਾਲਾਂ ਤੋਂ ਪ੍ਰਚਲਿਤ ਹੈ। ਅਖ਼ਬਾਰਾਂ ਵਿੱਚ ਇਸਦੀ ਚਰਚਾ ਤਾਂ ਬਹੁਤ ਲੇਟ ਹੋਈ ਹੈ। ਸਿੱਕਮ ਵਿੱਚ ਭਾਰਤ-ਚੀਨ ਸਰਹੱਦ ਉਪਰ 1993 ਵਿੱਚ ਮੈਨੂੰ ਵੀ ਆਪਣੀ ਡਿਊਟੀ ਦੌਰਾਨ ਜਾਣ ਦਾ ਮੌਕਾ ਮਿਲਿਆ। ਫੌਜੀ ਹਰਭਜਨ ਸਿੰਘ 4 ਅਕਤੂਬਰ 1968 ਨੂੰ ਗਸ਼ਤ ਕਰ ਟੋਲੀ ਵਿੱਚ ਸ਼ਾਮਿਲ ਸੀ। ਪਹਾੜੀ ਉਪਰੋਂ ਸਲਾਈਡਿੰਗ (ਪਹਾੜੀ ਉੱਪਰੋਂ ਟੁੱਟ ਕੇ ਥੱਲੇ ਆ ਰਹੇ ਭਾਰੀ ਪੱਥਰਾਂ) ਹੋਣ ਨਾਲ ਹਰਭਜਨ ਸਿੰਘ ਤੇ ਕਈ ਹੋਰ ਫੌਜੀ ਮੌਕੇ ਤੇ ਹੀ ਦਮ ਤੋੜ ਗਏ। ਉਸ ਦਿਨ ਤੋਂ ਹੀ ਉੱਥੇ ਅਨੇਕਾਂ ਮਨਘੜਤ ਕਹਾਣੀਆਂ ਦਾ ਦੌਰ ਸ਼ੁਰੂ ਹੋ ਗਿਆ। ਮੈਂ ਉਸ ਜਗ੍ਹਾ ਤੇ ਜਾ ਕੇ ਵੇਖਿਆ ਕਿ ਘਟਨਾ ਵਾਲੀ ਥਾਂ ਦੇ ਨੇੜੇ ਪਹਾੜੀ ਦੇ ਪੈਰਾਂ ਵਿੱਚ ਟੀਨ ਦਾ ਇੱਕ ਛੋਟਾ ਜਿਹਾ ਮੰਦਿਰ ਬਣਿਆ ਹੋਇਆ ਹੈ। ਉੱਥੇ ਇੱਕ ਪੁਜਾਰੀ ਵੀ ਹਰ ਵਕਤ ਹਾਜ਼ਰ ਰਹਿੰਦਾ ਹੈ। ਉਹ ਫੌਜੀ ਦੀ 'ਰੂਹ' ਬਾਰੇ ਮਨਘੜਤ ਕਹਾਣੀਆਂ ਸੁਣਾਉਂਦਾ ਹੈ। ਜਦ ਮੈਂ ਮੰਦਰ ਦੇ ਅੰਦਰ ਜਾ ਕੇ ਵੇਖਿਆ ਤਾਂ ਉੱਥੇ ਕੋਈ ਦੋ ਸੌ ਦੇ ਕਰੀਬ ਪਾਣੀ ਦੀਆਂ ਭਰੀਆਂ ਹੋਈਆਂ ਬੋਤਲਾਂ ਪਈਆਂ ਸਨ ਜਿਨ੍ਹਾਂ ਉਪਰ ਫੌਜੀਆਂ ਦੇ ਨਾਂ ਦੀਆਂ ਸਲਿੱਪਾਂ ਲੱਗੀਆਂ ਹੋਈਆਂ ਸਨ। ਮੈਂ ਆਪਣੀ ਆਦਤ ਦੇ ਮੁਤਾਬਿਕ ਜਦ ਪੁਜਾਰੀ ਨੂੰ ਪੁੱਛਿਆ ਤਾਂ ਉਸਨੇ ਦੱਸਿਆ ਕਿ ਇੱਥੇ ਬੋਤਲਾਂ ਵਿੱਚ ਜਲ ਭਰ ਕੇ ਇਸ ਲਈ ਰੱਖਿਆ ਜਾਂਦਾ ਹੈ ਕਿ ਹਫਤੇ ਤੋਂ ਬਾਅਦ ਇਹ ਜਲ ਪਵਿੱਤਰ ਹੋ ਜਾਂਦਾ ਹੈ। ਇਸ ਨੂੰ ਪੀਣ ਅਤੇ ਘਰ ਵਿੱਚ ਛਿੱਟਾ ਦੇਣ ਨਾਲ ਸਾਰੇ ਦੁੱਖ-ਕਲੇਸ਼ ਦੂਰ ਹੋ ਜਾਂਦੇ ਹਨ ਤੇ ਮਨ ਸ਼ਾਂਤ ਰਹਿੰਦਾ ਹੈ। ਪੁਜਾਰੀ ਨੇ ਇਹ ਵੀ ਦੱਸਿਆ ਕਿ ਜੇਕਰ ਕੋਈ ਫੌਜੀ ਗਲਤ ਭਾਵਨਾ ਨਾਲ ਇੱਥੇ ਜਲ ਦੀ ਬੋਤਲ ਰੱਖਦਾ ਹੈ ਤਾਂ ਉਸ ਬੋਤਲ ਵਿੱਚ ਪਾਣੀ ਦੀ ਥਾਂ ਖ਼ੂਨ ਬਣ ਜਾਂਦਾ ਹੈ. ਮੰਦਰ ਵਿੱਚ ਇੱਕ ਪਾਸੇ ਤਾਰ ਉੱਪਰ ਫੌਜੀ ਵੀਰਾਂ ਦੇ ਅਨੇਕਾਂ ਕੱਪੜੇ ਵੀ ਟੰਗੇ ਹੋਏ ਸਨ। ਪੁਜਾਰੀ ਦੇ ਦੱਸਣ ਅਨੁਸਾਰ ਇੱਥੇ ਟੰਗੇ ਕੱਪੜੇ ਪਹਿਨਣ ਵਾਲੇ ਫੌਜੀਆ ਦੇ ਸਰੀਰ ਨੂੰ ਕੋਈ ਬਿਮਾਰੀ ਨਹੀਂ ਲਗਦੀ। ਜਦ ਮੈਂ ਪੁਜਾਰੀ ਨੂੰ ਪੁੱਛਿਆ ਕਿ ਤੁਸੀਂ ਕਦੇ ਇਸ ਮੰਦਰ ਵਿੱਚ ਪਈਆਂ ਪਾਣੀ ਦੀਆਂ ਬੋਤਲਾਂ ਵਿੱਚ ਖ਼ੂਨ ਬਣਿਆ ਖ਼ੁਦ ਦੇਖਿਆ ਹੈ ਤਾਂ ਉਸ ਦਾ ਜੁਆਬ ਨਾਂਹ ਵਿੱਚ ਸੀ। ਜਦ ਮੈਂ ਪੁੱਛਿਆ ਮੰਦਰ ਵਿੱਚ ਟੰਗੇ ਕੱਪੜੇ ਪਹਿਨਣ ਵਾਲੇ ਫੌਜੀ ਵੀਰ ਕਦੇ ਬਿਮਾਰ ਹੋਣ ਤੇ ਦਵਾਈ ਵੀ ਨਹੀਂ ਲੈਂਦੇ ਤਾਂ ਪੁਜਾਰੀ ਕਹਿਣ ਲੱਗਿਆ, "ਦਾਰੂ ਦਵਾਈ ਤੋ ਕਰਨਾ ਹੀ ਪੜਤਾ ਹੈ ਮਗਰ ਬਾਬਾ ਜੀ ਕੀ ਕ੍ਰਿਪਾ ਸੇ ਦਵਾਈ ਜਲਦ ਰਾਸ ਆ ਜਾਤੀ ਹੈ।" ਥੋੜਾ ਜਿਹਾ ਤਰਕ ਨਾਲ ਸੋਚਣ ਵਾਲਾ ਹਰ ਆਦਮੀ ਸਮਝ ਸਕਦਾ ਹੈ ਕਿ ਉਸ ਮੰਦਰ ਦਾ ਪੁਜਾਰੀ ਕੋਰਾ ਝੂਠ ਬੋਲਦਾ ਹੈ। ਅੰਧਵਿਸ਼ਵਾਸ ਦੇ ਸ਼ਿਕਾਰ ਫੌਜੀਆ ਦੇ ਮਨਾਂ ਵਿੱਚ ਭਰਮ ਜਾਲ ਦੇ ਰੰਗ ਨੂੰ ਹੋਰ ਗੂੜਿਆਂ ਕਰਦਾ ਹੈ। ਪਰ ਉੱਥੇ ਆਉਂਦੇ ਫੌਜੀ ਵੀਰਾਂ ਲਈ ਇਸ ਅੰਧਵਿਸ਼ਵਾਸ ਦੀ ਅਸਲੀਅਤ ਨੂੰ ਸਮਝ ਸਕਣਾ ਆਸਾਨ ਨਹੀਂ ਹੈ।

ਫੌਜੀ ਅਧਿਕਾਰੀਆਂ ਦੀ ਅਕਲ ਨੂੰ ਕੀ 'ਦਾਦ' ਦੇਈਏ ਜਿਹਨਾਂ ਨੇ ਹਰਭਜਨ ਸਿੰਘ ਦੀ ਅਖੌਤੀ ਰੂਹ ਨੂੰ ਤਰੱਕੀ ਦਿੰਦੇ ਹੋਏ ਮੇਜਰ ਦੇ ਆਹੁਦੇ ਤੱਕ ਪਹੁੰਚਾ ਦਿੱਤਾ। ਮੰਦਰ ਦੇ ਪੁਜਾਰੀ ਨੂੰ ਕਦੇ ਵੀ ਹਰਭਜਨ ਸਿੰਘ ਦੀ ਰੂਹ ਸਰਹੱਦ ਤੇ ਪਹਿਰਾ ਦਿੰਦੀ ਨਜ਼ਰ ਨਹੀਂ ਆਈ। ਜੇਕਰ ਰੂਹਾਂ ਦੀ ਕੋਈ ਹੋਂਦ ਹੁੰਦੀ ਤੇ ਉਹ ਇਸ ਤਰ੍ਹਾਂ ਸਰਹੱਦਾਂ ਦੀ ਰਾਖੀ ਕਰ ਸਕਦੀਆਂ ਤਾਂ ਸਾਡੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨ ਦਾ ਕੰਮ ਉੱਥੇ ਪਹਿਲਾਂ ਸ਼ਹੀਦ ਹੋਏ ਜਵਾਨਾਂ ਦੀਆਂ ਰੂਹਾਂ ਨੇ ਹੀ ਕਰ ਦਿਆ ਕਰਨਾ ਸੀ। ਪਰ ਮਸਲਾ ਤਾਂ ਸੋਚਣ ਦਾ ਹੈ। ਜੇਕਰ ਸਾਡੇ ਲੋਕ ਸੋਚ, ਵਿਚਾਰ ਵਿੱਚ ਯਕੀਨ ਰਖਦੇ ਤਾਂ ਉਹ ਧਰਮਾਂ ਅਤੇ ਅੰਧਵਿਸ਼ਵਾਸਾਂ ਦੇ ਭਰਮ ਜਾਲ ਵਿੱਚ ਨਾ ਫਸਦੇ।

ਮੈਂ ਅੰਤ ਵਿੱਚ ਆਪ ਸਾਰਿਆਂ ਨੂੰ ਅੰਧਵਿਸ਼ਵਾਸਾਂ ਦੇ ਖ਼ਾਤਮੇ ਲਈ ਚਲਾਏ ਜਾ ਰਹੇ ਸੰਘਰਸ਼ ਦੀ ਮੁਬਾਰਕਬਾਦ ਦਿੰਦਾ ਹੋਇਆ ਆਸ ਕਰਦਾ ਹਾਂ ਕਿ ਤੁਸੀਂ ਆਪਣੇ ਯਤਨਾਂ ਵਿੱਚ ਖੜੋਤ ਨਹੀਂ ਆਉਣ ਦਿਓਗੇ। ਸਾਡੇ ਵਰਗੇ ਸਰਹੱਦਾਂ ਦੀ ਰਾਖੀ ਕਰਦੇ ਫੌਜੀ ਜਿਵੇਂ ਜਿਵੇਂ ਸੱਚਾਈ ਨੂੰ ਜਾਨਣਗੇ ਤੇ ਨਵੀਂ ਸੋਚ ਨਾਲ ਜੁੜਨਗੇ ਇਸ ਤਰਾਂ ਆਪਣਾ ਕਾਫ਼ਲਾ ਵਿਸ਼ਾਲ ਲਹਿਰ ਦਾ ਰੂਪ ਧਾਰਨ ਕਰ ਜਾਵੇਗਾ। ਇਹ ਲਹਿਰ ਹੀ ਸਮਾਜ ਨੂੰ ਸਹੀ ਸੇਧ ਦੇਵੇਗੀ।

ਤੁਹਾਡਾ ਸਮਰਥਕ
ਲਾਂਸ ਨਾਇਕ ਗੁਰਤੇਜ ਸਿੰਘ

• • • • • • • •



# ਸੋਟੀ ਨਾਲ ਹਥੌਲਾ ਪਾਉਣ ਵਾਲੇ ਚੁੱਘੇ ਖੁਰਦ ਦੇ ਅਖੌਤੀ ਬਾਬਿਆਂ ਨੂੰ ਤਰਕਸ਼ੀਲਾਂ ਵਲੋਂ ਚੁਣੌਤੀ

ਸੋਟੀ ਨਾਲ ਹਥੌਲਾ ਪਾ ਕੇ ਨਾ ਮੁਰਾਦ ਬੀਮਾਰੀਆਂ ਨੂੰ ਠੀਕ ਕਰਨ ਦਾ ਪਖੰਡ ਕਰਨ ਵਾਲੇ ਅਖੌਤੀ ਬਾਬਿਆਂ ਦੇ ਪ੍ਰਪੰਚ ਦਾ ਤਰਕਸ਼ੀਲ ਸੁਸਾਇਟੀ ਨੇ ਸਖ਼ਤ ਨੋਟਿਸ ਲਿਆ ਹੈ। ਸੁਸਾਇਟੀ ਦੇ ਜੋਨ ਪ੍ਰਧਾਨ ਭੂਰਾ ਸਿੰਘ ਮਹਿਮਾ ਸਰਜਾ, ਸਕੱਤਰ ਬਲਦੇਵ ਸਿੰਘ, ਰਣਜੀਤ ਸਿਵੀਆਂ ਤੇ ਉੱਤਮ ਸਿੰਘ ਨੇ ਪੜਤਾਲ ਕਰਨ ਉਪਰੰਤ ਪਾਇਆ ਕਿ ਸੋਟੀ ਨਾਲ ਹਥੌਲਾ ਪਾ ਕੇ ਬਿਮਾਰੀਆਂ ਦਾ ਇਲਾਜ ਦਾ ਦਾਅਵਾ ਕਰਨਾ ਵੀ ਸਮੇਂ ਸਮੇਂ ਚੱਲੇ ਸਰਨਾਲੀ (ਹਰਿਆਣਾ) ਦੇ ਖੰਭ ਲਾਉਣ ਵਾਲੇ ਬਾਬੇ, ਗੰਗਾ (ਬਠਿੰਡਾ) ਦੀ ਡੱਕਾ ਲਾਉਣ ਵਾਲੀ ਮਾਈ, ਚੁੱਘੇ ਕਲਾਂ ਦੇ ਪੰਜੀ ਦੇਣ ਵਾਲੇ ਬਾਲਕ ਬਾਬੇ, ਬਾਂਸਵਾੜਾ ਰਾਜਸਥਾਨ ਦੇ ਕ੍ਰਿਪਾਨ ਦੀ ਨੋਕ ਨਾਲ ਇਲਾਜ ਕਰਨ ਵਾਲੇ ਅਤੇ ਗੰਗਾਨਗਰ (ਰਾਜਸਥਾਨ) ਦੀ ਮਾਈ ਵਲੋਂ ਮੂੰਹ ਨਾਲ ਪੱਥਰੀ ਕੱਢਣ ਦੇ ਢਕਵੰਜ ਵਾਂਗ ਹੀ ਇਕ ਢਕਵੰਜ ਹੈ, ਜਿਨ੍ਹਾਂ ਦਾ ਭਾਂਡਾ ਸੁਸਾਇਟੀ ਨੇ ਲੋਕਾਂ ਦੇ ਸਹਿਯੋਗ ਨਾਲ ਸਮੇਂ ਸਮੇਂ ਸਿਰ ਭੰਨਿਆ ਹੈ। ਦੁਬਾਰਾ ਫਿਰ ਇਸ ਢਕਵੰਜ ਦਾ ਚਰਚਾ ਅਖ਼ਬਾਰਾਂ ਵਿੱਚ ਹੈ। ਭਾਂਵੇਂ ਇਸ ਪਖੰਡ ਦੀ ਸ਼ੁਰੂਆਤ 1994 ਵਿੱਚ ਮੌਜੂਦਾ ਬਾਬਿਆਂ ਦੀ ਥਾਂ, ਖੇਤੀਬਾੜੀ ਸੈਕਟਰੀ ਵਜੋਂ ਨੌਕਰੀ 'ਚੋਂ ਕੱਢੇ ਲਾਭ ਸਿੰਘ ਨੇ ਸੋਟੀ ਨਾਲ ਹਥੌਲਾ ਪਾਉਣ ਨਾਲ ਸ਼ੁਰੂ ਹੋਈ ਸੀ, ਜੋ ਗੁੜੀ (ਰਾਜਸਥਾਨ) ਤੋਂ ਥਾਪੜਾ ਮਿਲਣ ਦਾ ਐਲਾਨ ਕਰਦਾ ਸੀ ਪਰੰਤੂ ਸੁਸਾਇਟੀ ਵਲੋਂ ਨਿਰੰਤਰ ਪ੍ਰਚਾਰ ਚਲਾਉਣ ਨਾਲ ਲੋਕਾਂ ਦਾ ਆਉਣਾ ਜਾਣਾ ਘਟ ਗਿਆ ਸੀ ਅਤੇ ਖੁਦ ਲਾਭ ਸਿੰਘ ਵੀ ਆਪਣੀ ਕਰਾਮਾਤ ਵਿਚੋਂ ਵਿਸ਼ਵਾਸ ਗੁਆ ਚੁੱਕਿਆ ਸੀ ਕਿਉਂਕਿ ਲਗਾਤਾਰ ਹਥੌਲੇ ਪਾਉਣ ਦੇ ਬਾਵਜੂਦ ਉਸ ਦੇ ਭਰਾ ਮੁਖਤਿਆਰ ਸਿੰਘ, ਰਜਿੰਦਰ ਕੌਰ ਅਤੇ ਹੇਤ ਰਾਮ ਆਦਿ ਦੀ ਮੌਤ ਹੋ ਗਈ ਸੀ ਅਤੇ ਉਹ ਸ਼ਰਮਸ਼ਾਰ ਹੋ ਕੇ ਕੰਮ ਛੱਡ ਗਿਆ ਸੀ। ਹੁਣ ਇੱਕ ਵਕਫੇ ਬਾਅਦ ਚਾਨਣ ਸਿੰਘ ਤੇ ਉਸਦੀ ਘਰ ਵਾਲੀ ਸੁਰਜੀਤ ਕੌਰ ਅਤੇ ਗੁਰਬਚਨ ਸਿੰਘ ਤੇ ਉਸਦਾ ਪਰਿਵਾਰ ਹਥੌਲਾ ਪਾਉਣ ਦਾ ਕੰਮ ਸ਼ੁਰੂ ਕਰ ਚੁੱਕੇ ਹਨ। ਕਮਾਲ ਦੀ ਗੱਲ ਇਹ ਹੈ ਕਿ ਇੱਥੇ ਫਰੀਦਕੋਟ ਬਠਿੰਡਾ ਜਿਲਿਆਂ ਤੋਂ ਕੋਈ ਨਹੀਂ ਆ ਰਿਹਾ ਬਲਕਿ ਯੋਜਨਾਬੱਧ ਇਸ਼ਤਿਹਾਰਾਂ ਦੇ ਪ੍ਰਚਾਰ ਸਦਕਾ ਦੂਰ ਦੁਰਾਡੇ ਤੋਂ ਬੱਸਾਂ ਟੈਕਸੀਆਂ ਵਾਲਿਆਂ ਵਲੋਂ ਲੋਕਾਂ ਨੂੰ ਗੁੰਮਰਾਹ ਕਰਕੇ ਇੱਥੇ ਲਿਆਂਦਾ ਜਾ ਰਿਹਾ ਹੈ ਅਤੇ ਇਹ ਭੀੜ ਵਧਦੀ ਜਾ ਰਹੀ ਹੈ ਜਿਸ ਨਾਲ ਬੱਸਾਂ ਟੈਕਸੀਆਂ ਵਾਲਿਆਂ ਦੀ ਚਾਂਦੀ ਹੋ ਰਹੀ ਹੈ। ਤਰਕਸ਼ੀਲ ਆਗੂਆਂ ਨੇ ਹਥੌਲਾ ਪਾਉਣ ਵਾਲੇ ਬਾਬਿਆਂ ਨੂੰ ਕਿਹਾ ਹੈ ਕਿ ਉਹ ਅੰਧ ਵਿਸ਼ਵਾਸ ਤਹਿਤ ਠੀਕ ਹੋਣ ਦਾ ਭਰਮ ਪਾਲਣ ਕਰਕੇ ਗੁੰਮਰਾਹ ਤੇ ਖੱਜਲ ਖੁਆਰ ਹੋ ਰਹੇ ਲੋਕਾਂ ਦੇ ਸੋਟੀ ਨਾਲ ਹਥੌਲਾ ਪਾਉਣਾ ਬੰਦ ਕਰ ਦੇਣ ਅਤੇ ਗੰਭੀਰ ਰੋਗਾਂ ਤੋਂ ਪੀੜਤ ਲੋਕਾਂ ਨੂੰ ਸਹੀ ਇਲਾਜ ਲੈਣ ਤੋਂ ਵੰਚਿਤ ਨਾ ਕਰਨ।

ਇੱਥੇ ਇਹ ਦੱਸਣਾ ਬੇਹੱਦ ਜਰੂਰੀ ਹੈ ਕਿ ਸੋਟੀ ਲਾਉਣ ਵਾਲਾ ਬਾਬਾ ਸੋਟੀ ਸਹਾਰੇ ਚਲਦਾ ਹੈ ਅਤੇ ਗੋਡਿਆਂ ਦੇ ਜੋੜਾਂ ਦੇ ਦਰਦ ਤੋਂ ਪੀੜਤ ਹੈ ਜਦ ਕਿ ਉਸਦੀ ਘਰ ਵਾਲੀ ਸੁਰਜੀਤ ਕੌਰ ਦੀ ਨਿਗ੍ਹਾ ਕਮਜ਼ੋਰ ਹੈ ਅਤੇ ਉਸ ਦੇ ਐਨਕ ਲੱਗੀ ਹੋਈ ਹੈ। ਇਸੇ ਤਰ੍ਹਾਂ ਹੀ ਗੁਰਬਚਨ ਸਿੰਘ ਅਤੇ ਉਸਦਾ ਪਰਿਵਾਰ ਵੀ ਸੋਟੀ ਲਾ ਕੇ ਨਹੀ ਸਾਰਦਾ ਅਤੇ ਆਪ ਦਵਾਈ ਲੈਂਦਾ ਹੈ। ਇੱਕ ਵੱਖਰੇ ਪੱਤਰ ਰਾਹੀਂ ਸੁਸਾਇਟੀ ਨੇ ਜਿਲਾ ਪ੍ਰਸ਼ਾਸਨ ਤੋਂ ਮੰਗ ਕੀਤੀ ਹੈ ਕਿ ਉਹ ਬੱਸਾਂ ਟਰੱਕਾਂ ਨਾਲ ਹੋ ਰਿਹਾ ਲੋਕਾਂ ਦੀਆਂ ਫਸਲਾਂ ਆਦਿ ਦਾ ਉਜਾੜਾ ਰੋਕੇ ਅਤੇ ਮੰਤਰਾਂ ਨਾਲ ਇਲਾਜ ਕਰਨ ਵਾਲੇ ਇਨ੍ਹਾਂ ਪਾਖੰਡੀਆਂ ਖਿਲਾਫ਼ 'ਡਰਗਜ਼ ਐਂਡ ਮੈਜਿਕ ਰੈਮੀਡੀਜ਼ ਐਕਟ' ਤਹਿਤ ਫੌਜਦਾਰੀ ਕੇਸ ਦਰਜ ਕਰੇ।

# ਚੁੱਘਾ ਖੁਰਦ ਦੇ ਹਥੌਲਾ ਪਾਉਣ ਵਾਲੇ ਬਾਬਿਆਂ ਦੀ ਅਸਲੀਅਤ

*ਚੁੱਘਾ ਖੁਰਦ ਦੇ ਹਥੌਲਾ ਪਾਉਣ ਵਾਲੇ ਪਾਖੰਡੀਆਂ ਦਾ ਪਰਦਾਫਾਸ਼ ਅੱਜ ਤੋਂ 6 ਸਾਲ ਪਹਿਲਾਂ ਨਿਮਨਲਿਖਤ ਇਸ਼ਤਿਹਾਰ ਦੇ ਕੇ ਕੀਤਾ ਸੀ। ਇਸ ਪਾਖੰਡ ਦੇ ਮੁੜ ਪੈਦਾ ਹੋਣ ਤੇ ਇਸ਼ਤਿਹਾਰ ਪੁਨਰ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।*

ਭੋਲੇ ਭਾਲੇ ਲੋਕਾਂ ਦੇ ਅਚੇਤ ਮਨ ਵਿਚ ਸਦੀਆਂ ਤੋਂ ਘਰ ਕਰੀ ਬੈਠੇ ਜਾਦੂ ਮੰਤਰ, ਟੂਣੇ ਟੋਟਕੇ ਅਤੇ ਗੈਬੀ ਸ਼ਕਤੀਆਂ ਤੇ ਅੰਧ ਵਿਸਵਾਸ਼ਾਂ ਨੂੰ ਹਵਾ ਦੇਕੇ ਕੁੱਝ ਚਲਾਕ ਲੋਕ ਕਿਵੇਂ ਸਸਤੀ ਸ਼ੁਹਰਤ ਲਈ ਲੋਕਾਂ ਦੇ ਧਨ ਅਤੇ ਸਮੇਂ ਦੀ ਬਰਬਾਦੀ ਕਰ ਰਹੇ ਹਨ, ਇਸ ਦੀ ਤਾਜਾ ਮਿਸਾਲ ਹੈ ਬਠਿੰਡੇ ਕੋਲ ਪਿੰਡ ਚੁੱਘੇ ਖੁਰਦ ਦੇ ਬਾਬੇ ਜਿਨ੍ਹਾਂ ਨੇ ਅੱਜ ਕੱਲ ਵਾਹਵਾ ਪ੍ਰਪੰਚ ਰਚ ਕੇ ਲੋਕਾਂ ਨੂੰ ਉਲੂ ਬਨਾਉਣਾ ਸ਼ੁਰੂ ਕੀਤਾ ਹੋਇਆ ਹੈ। ਇਨ੍ਹਾਂ ਆਪੇ ਬਣੇ 'ਡਾਕਟਰ' ਬਾਬਿਆਂ ਨੇ ਸਾਰੀ ਡਾਕਟਰੀ ਵਿਦਿਆ ਨੂੰ ਫ਼ਜ਼ੂਲ ਕਰਾਰ ਦੇ ਕੇ ਆਪਣੇ 'ਹਥੌਲੇ' ਦੀ ਸ਼ਕਤੀ ਨਾਲ ਮਰੀਜਾਂ ਦੇ ਦੁੱਖ ਦੂਰ ਕਰਨ ਦਾ ਡਫਾਂਗ ਰਚਿਆ ਹੈ। ਇਹ ਬਾਬੇ ਦਾਅਵਾ ਕਰਦੇ ਹਨ ਕਿ ਉਹ ਹਥੌਲੇ ਨਾਲ ਹਰ ਤਰਾਂ ਦੇ ਰੋਗ (ਦਮਾ, ਤਪਦਿਕ, ਪੋਲੀਉ, ਆਦਿ ਜਾਨ ਲੇਵਾ ਰੋਗ ਵੀ) ਦੂਰ ਕਰ ਸਕਦੇ ਹਨ। ਅਤੇ ਸਾਡੇ ਭੋਲੇ ਭਾਲੇ ਲੋਕ ਵਹੀਰਾਂ ਘੱਤ ਸੈਂਕੜਿਆਂ ਦੀ ਗਿਣਤੀ 'ਚ ਫਸਕੇ ਗਿਆਨ ਦੀ ਘਾਟ ਕਾਰਨ ਆਪਣੇ ਰੋਗ ਘਟਾਉਣ ਦੀ ਬਜਾਏ ਵਧਾ ਰਹੇ ਹਨ।

### ਤਰਕਸ਼ੀਲਾਂ ਦੁਆਰਾ ਪੁੱਛ ਪੜਤਾਲ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਸ਼ੁਰੂ ਤੋਂ ਹੀ ਅੰਧ ਵਿਸ਼ਵਾਸ਼ਾਂ ਅਤੇ ਲੋਕਾਂ ਨੂੰ ਵਹਿਮਾਂ ਭਰਮਾਂ 'ਚ ਪਾ ਕੇ ਆਪਣੀਆਂ ਜੇਬਾਂ ਭਰਨ ਵਾਲੇ ਪਖੰਡੀਆਂ ਵਿਰੁੱਧ ਡਟਕੇ ਜਦੋ ਜ਼ਹਿਦ ਕਰਦੀ ਆਈ ਹੈ। ਸੁਸਾਇਟੀ ਦਾ ਦਾਅਵਾ ਹੈ ਕਿ ਦੁਨੀਆਂ ਵਿਚ ਗੈਬੀ ਸ਼ਕਤੀਆਂ, ਜਾਦੂ ਮੰਤਰ, ਟੂਣਾ, ਟੋਟਕਾ, ਹਥੌਲੇ ਆਦਿ ਗੈਰਵਿਗਿਆਨਕ ਵਰਤਾਰੇ ਹਨ। ਅਤੇ ਗੈਰਵਿਗਿਆਨਕ ਵਰਤਾਰਿਆਂ ਨੂੰ ਸਿੱਧ ਕਰਨ ਵਾਲੇ ਵਾਸਤੇ ਸੁਸਾਇਟੀ ਨੇ ਇੱਕ ਲੱਖ ਰੁਪਏ ਦੀ ਸ਼ਰਤ ਰੱਖੀ ਹੈ। ਬਾਬਿਆਂ ਦੁਆਰਾ ਚਲਾਏ ਜਾ ਰਹੇ ਇਸ ਢਮਢਮੇ ਦਾ ਸੁਸਾਇਟੀ ਦੇ ਵਰਕਰਾਂ ਨੇ ਨੋਟਿਸ ਲਿਆ ਅਤੇ ਇਲਾਕੇ ਦੇ ਅਗਾਂਹ ਵਧੂ ਬੰਦਿਆਂ ਨਾਲ ਸੰਪਰਕ ਕਰਕੇ ਇਕ ਤੱਥ ਖੋਜ ਕਮੇਟੀ ਬਣਾਈ। ਜਿਸਨੇ ਬਹਿਮਣ ਦੀਵਾਨਾ ਵਿਖੇ ਸਥਿਤ ਡਾਕਟਰ ਬਲਦੇਵ ਸਿੰਘ ਖੋਖਰ, ਅੱਜ ਦੀ ਅਵਾਜ ਅਖਬਾਰ ਬਠਿੰਡਾ ਦੇ ਪੱਤਰਕਾਰ ਰਣਧੀਰ ਗਿੱਲਪੱਤੀ, ਪਿੰਡ ਚੁੱਘੇ ਖੁਰਦ ਅਤੇ ਕਲਾਂ ਦੇ ਕੁੱਝ ਅਗਾਂਹਵਧੂ ਸਧਾਰਨ ਲੋਕਾਂ ਤੋਂ ਪੜਤਾਲ ਕੀਤੀ ਹੈ।

### ਗੱਲ ਕਿਥੋਂ ਸ਼ੁਰੂ ਹੋਈ

ਲਾਭ ਸਿੰਘ, ਪਿੰਡ ਚੁੱਘੇ ਖੁਰਦ ਇਕ ਸਧਾਰਨ ਕਿਸਾਨ ਹੈ ਤੇ ਉਹ ਗੁੜ੍ਹੀਏ ਦੇ "ਬਾਬਾ" ਭਾਗ ਸਿੰਘ ਦਾ ਚੇਲਾ ਹੈ। ਉਸਤੋਂ ਪ੍ਰਭਾਵਤ ਹੋ ਕੇ ਲਾਭ ਸਿੰਘ ਨੇ ਆਪਣਾ ਹਥੌਲਾ ਪਾਉਣ ਦਾ ਪਖੰਡ ਸ਼ੁਰੂ ਕਰ ਦਿਤਾ ਹੈ। ਸਾਡੇ ਦੇਸ਼ ਵਿਚ ਕਿਉਂਕਿ ਪਖੰਡੀਆਂ ਦੇ ਇਸ ਕਾਰੋਬਾਰ ਉੱਪਰ ਕੋਈ

ਰੋਕ ਟੋਕ ਨਹੀਂ ਹੈ ਤੇ ਅਗਿਆਨਤਾ ਤੇ ਅੰਧਵਿਸ਼ਵਾਸ਼ ਦੇ ਕਾਰਨ ਲੋਕ ਧੜਾਧੜ ਇੱਥੇ ਆਉਣ ਲੱਗੇ ਹਨ। ਲਾਭ ਸਿੰਘ ਦੇ ਭਰਾ ਦੀ ਮੌਤ ਪਿਛੋਂ ਇਸ ਪ੍ਰੀਵਾਰ ਦੇ ਸ਼ੋਕ ਗ੍ਰਸਤ ਹੋ ਜਾਣ ਕਰਕੇ ਗੁੜੀਏ ਵਾਲੇ 'ਬਾਬੇ' ਦੇ ਇੱਕ ਹੋਰ ਚੇਲੇ ਨੂੰ ਹਥੌਲਾ ਪਾਉਣ ਦਾ ਕੰਮ ਸੌਂਪ ਦਿੱਤਾ ਗਿਆ। ਹੁਣ ਪਤਾ ਲੱਗਿਆ ਹੈ ਕਿ ਚਾਨਣ ਸਿੰਘ ਤੇ ਉਸਦੀ ਘਰ ਵਾਲੀ ਸੁਰਜੀਤ ਕੌਰ ਵੀ ਇਸ ਖੇਡ ਵਿਚ ਸ਼ਾਮਲ ਹੋ ਗਏ ਹਨ। ਹਰ ਮਰੀਜ ਨੂੰ ਉਸਦੀ ਬਿਮਾਰੀ ਦਾ ਨਾਂ ਪੁੱਛ ਕੇ ਸੱਤ ਵਾਰੀ ਸੋਟੀ ਇਧਰ ਉਧਰ ਕਰਕੇ ਬਿਮਾਰੀ ਠੀਕ ਹੋਣ ਦਾ ਭਰਮ ਪਾ ਦਿਤਾ ਜਾਦਾ ਹੈ ਤੇ ਇਸ ਸਾਰੇ ਡਫਾਂਗ ਤੇ ਇਕ ਮਿੰਟ ਤੋਂ ਵੀ ਘੱਟ ਸਮਾਂ ਲੱਗਦਾ ਹੈ।

### ਬਾਬਿਆਂ ਦੇ ਹਥੌਲੇ ਨੇ ਕੀ ਕੀ ਬੈਂਗਣੀ ਉਘੇੜਿਆ

1 ਇਨ੍ਹਾ "ਬਾਬਿਆਂ" ਦੇ ਹੱਥ ਹੌਲਿਆਂ ਦੇ ਬਾਵਜੂਦ ਪਿਛਲੇ ਚਾਰ ਕੁ ਮਹੀਨਿਆਂ ਦੇ ਦੌਰਾਨ ਹੀ ਉਨ੍ਹਾਂ ਦੇ ਆਪਣੇ ਪਿੰਡ ਦੇ 25 ਦੇ ਕਰੀਬ ਬੰਦੇ ਮਰ ਚੁੱਕੇ ਹਨ। ਕਿਸੇ ਵੀ ਪਿੰਡ ਦੇ ਮੁਕਾਬਲੇ ਇੱਥੇ ਮੌਤਾਂ ਦੀ ਗਿਣਤੀ ਵਧੀ ਹੈ। "ਬਾਬਿਆਂ" ਦਾ ਧਿਆਨ ਇਧਰ ਕਿਉਂ ਨਹੀਂ ਹੈ?

2 ਲਾਭ ਸਿੰਘ ਦਾ ਸਕਾ ਭਾਈ ਮੁਖਤਿਆਰ ਸਿੰਘ (38) ਵੀ ਇੱਥੇ ਹੀ ਹਥੌਲਿਆਂ ਦੇ ਦਰਮਿਆਨ ਹੀ ਸਦਾ ਦੀ ਨੀਂਦ ਸੌਂ ਗਿਆ।

3 ਲਾਭ ਸਿੰਘ ਦੀ ਘਰ ਵਾਲੀ ਖੁਦ ਸਾਹ ਦੇ ਰੋਗ ਤੋਂ ਪੀੜਤ ਹੈ ਜਿਸਦਾ ਇਲਾਜ ਉਹ ਡਾ ਬਲਦੇਵ ਸਿੰਘ ਕਿੰਗਰਾ, ਡਾ ਬਲਦੇਵ ਸਿੰਘ ਖੋਖਰ ਬਹਿਮਣ ਦਿਵਾਨਾ ਅਤੇ ਡਾ. ਮਹਿੰਦਰ ਸਿੰਘ ਕੰਗ ਤੋਂ ਕਰਵਾਉਂਦੇ ਹਨ।

4 ਇਸੇ ਪਿੰਡ ਦੀ ਰਣਜੀਤ ਕੌਰ (45) ਜੋ ਕੈਂਸਰ ਦੀ ਮਰੀਜ ਸੀ, ਇਨ੍ਹਾਂ ਵੱਲੋਂ ਹਰ ਰੋਜ ਹਥੌਲਾ ਪਵਾਉਣ ਦੇ ਬਾਵਜੂਦ ਵੀ ਬਚ ਨਹੀਂ ਸਕੀ।

5 ਹੇਤਰਾਮ [56] ਪਿੰਡ ਚੁੱਘੇ ਖੁਰਦ ਜੋ ਤਪਦਿਕ ਦਾ ਮਰੀਜ ਸੀ ਹਥੌਲਿਆਂ ਦੇ ਬਾਵਜੂਦ ਵੀ ਨਹੀਂ ਬਚਿਆ।

6 ਸੁਖਦੇਵ ਸਿੰਘ ਪੁੱਤਰ ਸ਼੍ਰੀ ਸੋਹਣ ਸਿੰਘ ਬਹਿਮਣ ਦਿਵਾਨਾ ਜੋ ਬਲੱਡ ਪ੍ਰੈਸ਼ਰ ਦਾ ਮਰੀਜ ਸੀ, ਤੇ ਉਸਨੂੰ ਦਿਲ ਦਾ ਦੌਰਾ ਵੀ ਪੈ ਚੁੱਕਿਆ ਹੈ, ਤਿੰਨ ਵਾਰ ਬਾਬਿਆਂ ਦੇ ਦੇ ਹਥੌਲੇ ਦੇ ਬਾਵਜੂਦ ਵੀ ਬਿਮਾਰੀ ਵਧਦੀ ਹੀ ਗਈ।

### ਲੋਕੀਂ ਫਿਰ ਵੀ ਇੱਥੇ ਕਿਉਂ ਜਾਂਦੇ ਹਨ

ਇਸ ਭੇਡ ਚਾਲ ਦਾ ਸ਼ਿਕਾਰ ਬਹੁਤਾ ਕਰਕੇ ਔਰਤਾਂ ਹੀ ਹੁੰਦੀਆਂ ਹਨ। ਜੋ ਕਿਸੇ ਨੂੰ ਮਾੜਾ ਮੋਟਾ ਆਰਾਮ [ਉਹ ਵੀ ਸਿਰਫ ਮਨੋਵਿਗਿਆਨਕ ਕਾਰਨ ਹੁੰਦਾ ਹੈ] ਆ ਵੀ ਜਾਂਦਾ ਹੈ ਤਾਂ ਉਹ "ਬਾਬਿਆਂ" ਦੀ ਥੱਲੇ 2 ਕਰ ਦੇਣਗੇ। ਜਿਸ ਨੂੰ ਫ਼ਰਕ ਨਹੀਂ ਪਿਆ, ਸਗੋਂ ਚੁੱਪ ਰਹਿਣਗੇ। ਜੇ ਲੋਕ ਘੱਟ ਘੱਟ ਸੱਚ ਹੀ ਦੱਸ ਦਿਆ ਕਰਨ ਤਾਂ ਵੀ ਇਨ੍ਹਾਂ ਹਥੌਲਿਆਂ ਦੀ ਅਸਲੀਅਤ ਆਮ ਲੋਕਾਂ ਨੂੰ ਤੁਰੰਤ ਸਪਸ਼ਟ ਹੋ ਜਾਵੇਗੀ ਤੇ ਉਹ ਉਥੇ ਜਾਣੋਂ ਗੁਰੇਜ ਕਰਨਗੇ। ਹਥੌਲਿਆਂ ਬਾਰੇ ਪੂਰੀ ਸਚਾਈ ਸਾਹਮਣੇ ਨਾ ਆਉਣ ਕਾਰਨ ਲੋਕ ਧੜਾਧੜ ਇਥੇ ਪਹੁੰਚ ਰਹੇ ਹਨ।

### "ਬਾਬੇ" ਤਰਕਸ਼ੀਲਾਂ ਦਾ ਚੈਲਿੰਜ ਕਬੂਲ ਕਰਨ

ਤਰਕਸ਼ੀਲਾਂ ਵੱਲੋਂ ਅਖਬਾਰਾਂ ਅਤੇ ਡਾਕ ਰਾਹੀਂ ਭੇਜੇ ਚੈਲਿੰਜਾਂ ਨੂੰ ਇਨ੍ਹਾਂ ਨੇ ਜਾਣ ਬੁੱਝ ਕੇ ਅਣਗੌਲਿਆਂ ਕਰ ਦਿੱਤਾ ਹੈ। ਸੁਸਾਇਟੀ ਆਪਣੇ ਵਿਧਾਨ ਅਨੁਸਾਰ ਇਨ੍ਹਾਂ ਨੂੰ ਖੁੱਲ੍ਹਾ ਚੈਲਿੰਜ ਕਰਦੀ ਹੈ ਕਿ ਜੇਕਰ ਉਨ੍ਹਾਂ ਦੇ ਇਸ ਡਫਾਂਗ ਵਿਚ ਭੋਰਾ ਭਰ ਵੀ ਸਚਾਈ ਹੈ ਤਾਂ ਇੱਕ ਲੱਖ ਰੁਪੈ ਦਾ ਇਨਾਮ ਜਿੱਤਣ ਲਈ ਮੈਦਾਨ 'ਚ ਨਿਤਰਨ। ਭਿਆਨਕ ਬਿਮਾਰੀਆਂ ਤਾਂ ਕੀ ਆਮ ਜਿਹੀਆਂ ਬਿਮਾਰੀਆਂ ਦਾ ਹੀ ਸੁਸਾਇਟੀ ਦੀ ਤਸੱਲੀ ਮੁਤਾਬਕ ਇਲਾਜ ਕਰਨ ਜਾਂ ਹਥੌਲੇ ਨਾਲ ਬਿਮਾਰੀ ਦੇ ਠੀਕ ਹੋਣ ਪਿਛੇ ਕੰਮ ਕਰਦੇ ਸਿਧਾਂਤ ਦਾ ਵਿਗਿਆਨਕ ਅਧਾਰ ਪੇਸ਼ ਕਰਨ ਨਹੀਂ ਤਾਂ ਲੋਕਾਂ ਨੂੰ ਉਲੂ ਬਣਾਉਣ ਦਾ ਇਹ ਨਾਟਕ ਬੰਦ ਕਰ ਦੇਣ। ਇਸ ਤੋਂ ਪਹਿਲਾਂ 'ਫੰਗਾਂ ਵਾਲਾ ਬਾਬਾ' 'ਪੰਜੀ ਵਾਲਾ ਬਾਬਾ' 'ਗੰਗਾ ਵਾਲੀ ਮਾਈ' ਤੇ ਅਨੇਕਾਂ ਹੋਰ ਪਖੰਡੀ ਬਾਬੇ ਅਜਿਹੇ ਪ੍ਰਪੰਚ ਰਚ ਕੇ ਲੋਕਾਂ ਨੂੰ ਠੱਗਦੇ ਰਹੇ ਹਨ ਤੇ ਇਹ ਵੀ ਉਸੇ ਥੈਲੀ ਦੇ ਚੱਟੇ ਵੱਟੇ ਹਨ।

### ਤਰਕਸ਼ੀਲਾਂ ਦੀ ਲੋਕਾਂ ਨੂੰ ਅਪੀਲ

ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਉਹ ਆਪਣੇ ਦਿਮਾਗਾਂ ਤੋਂ ਅੰਧ ਵਿਸ਼ਵਾਸ਼ ਦਾ ਜਾਲਾ ਲਾਹ ਕੇ ਚੁੱਘੇ ਖੁਰਦ ਦੇ ਬਾਬਿਆਂ ਵਰਗੇ ਅੰਧ ਵਿਸ਼ਵਾਸ਼ ਫੈਲਾਉਣ ਵਾਲੇ ਇਨ੍ਹਾਂ ਅੱਡਿਆਂ ਦੀ ਨਿਰਪੱਖ ਹੋ ਕੇ ਪੜਤਾਲ ਕਰਨ ਅਤੇ ਸੱਚਾਈ ਜਾਨਣ ਲਈ ਇਨ੍ਹਾਂ ਢਮਢਮਿਆਂ ਦੀ ਅਸਲੀ ਤਹਿ ਤੱਕ ਪਹੁੰਚਣ ਤਾਂ ਹੀ ਉਨ੍ਹਾਂ ਦਾ ਛੁਟਕਾਰਾ ਹੋ ਸਕਦਾ ਹੈ।





# ਧਰਮ ਦੇ ਵਰਤਾਰੇ ਦੀ ਪੜਚੋਲ


*ਗੁਰਸ਼ਰਨ ਸਿੰਘ*


ਧਰਮ ਦਾ ਵਰਤਾਰਾ ਸਾਡੀ ਰੋਜ਼ ਦੀ ਜ਼ਿੰਦਗੀ ਵਿਚ ਇਕ ਅਹਿਮ ਥਾਂ ਰੱਖਦਾ ਹੈ। ਬਹੁਤ ਸਾਰੀਆਂ ਚੰਗੀਆਂ ਮੰਦੀਆਂ ਗੱਲਾਂ ਇਸ ਵਰਤਾਰੇ ਨਾਲ ਜੁੜੀਆਂ ਹੋਈਆਂ ਹਨ। ਇਹਨਾਂ ਬਾਰੇ ਵਿਸ਼ਲੇਸ਼ਣ ਅਤੇ ਟਿੱਪਣੀ ਜ਼ਰੂਰੀ ਹੈ। ਪਰ ਵਿਗਿਆਨਿਕ ਸੋਚ ਨਾਲ ਜਾਂ ਕਮਿਊਨਿਸਟ ਸੋਚ ਨਾਲ ਜੁੜਿਆ ਕੋਈ ਵਿਅਕਤੀ ਜੇ ਇਸ ਤਰ੍ਹਾਂ ਕਰੇ ਤਾਂ ਧਾਰਮਿਕ ਸੋਚ ਨਾਲ ਜੁੜੇ ਲੋਕ ਇਕ ਦਮ ਕਹਿੰਦੇ ਹਨ ਕਿ ਨਾਸਤਿਕਾਂ ਦਾ ਕੀ ਹੱਕ ਹੈ ਕਿ ਧਾਰਮਕ ਗੱਲਾਂ ਵਿਚ ਦਖ਼ਲ ਦੇਣ, ਜਦੋਂ ਉਹ ਧਰਮ ਨੂੰ ਮੰਨਦੇ ਹੀ ਨਹੀਂ। ਇਸਦੇ ਉਲਟ ਇਹ ਕਹਿਣਾ ਬਣਦਾ ਹੈ ਕਿ ਜੇਕਰ ਧਰਮਵਾਲਾ ਆਮ ਜ਼ਿੰਦਗੀ ਦੇ ਵਰਤਾਰੇ ਵਿਚ ਦਖ਼ਲਅੰਦਾਜ਼ੀ ਕਰ ਰਿਹਾ ਹੈ ਅਤੇ ਹਰ ਯਤਨ ਕਰ ਰਿਹਾ ਹੈ ਕਿ ਇਹ ਸਮਾਜ ਬਦਲੇ ਨਾ, ਇਸੇ ਤਰ੍ਹਾਂ ਹੀ ਚਲਦਾ ਰਹੇ, ਗਰੀਬ ਅਤੇ ਮਿਹਨਤਕਸ਼ ਦੀ ਲੁੱਟ ਹੁੰਦੀ ਰਹੇ ਤਾਂ ਇਕ ਸਮਾਜਿਕ ਇਨਸਾਫ਼ ਵਾਲਾ ਸਮਾਜ ਵੇਖਣ ਦੇ ਚਾਹਵਾਨਾਂ ਨੇ ਇਸ ਬਾਰੇ ਟਿੱਪਣੀ ਵੀ ਕਰਨੀ ਹੈ ਅਤੇ ਦਖਲਅੰਦਾਜ਼ੀ ਵੀ ਕਰਨੀ ਹੈ।

ਕਿਸੇ ਵੇਲੇ ਧਾਰਮਕ ਵਰਤਾਰਾ ਇਕ ਸਾਦਾ ਜਿਹਾ ਵਰਤਾਰਾ ਹੁੰਦਾ ਸੀ। ਬੰਦਾ ਆਪਣੇ ਧਾਰਮਕ ਅਕੀਦੇ ਅਨੁਸਾਰ ਧਾਰਮਕ ਅਸਥਾਨ ਜਾਂਦਾ ਸੀ, ਕੀਰਤਨ ਸੁਣਦਾ ਸੀ ਅਤੇ ਸਭ ਦਾ ਭਲਾ ਚਾਹੁਣ ਲਈ ਅਰਦਾਸ ਵਿਚ ਸ਼ਾਮਲ ਹੁੰਦਾ ਸੀ ਅਤੇ ਫੇਰ ਵਾਪਸ ਆ ਕੇ ਆਪਣੇ ਕਾਰ ਵਿਹਾਰ ਵਿਚ ਲੱਗ ਜਾਂਦਾ ਸੀ। ਧਾਰਮਕ ਬੰਦਾ ਨੇਕੀ ਦਾ ਪ੍ਰਤੀਕ ਹੁੰਦਾ ਸੀ। ਜੇ ਕਿਸੇ ਨੂੰ ਨੇਕ ਕਹਿਣਾ ਹੋਵੇ ਤਾਂ ਇਹ ਕਿਹਾ ਜਾਂਦਾ ਸੀ ਕਿ ਬੰਦਾ ਇਕ ਧਰਮੀ ਬੰਦਾ ਏ। ਧਾਰਮਿਕ ਬੰਦੇ ਦੀ ਖਾਸੀਅਤ ਹੁੰਦੀ ਸੀ ਕਿ ਉਹ ਕਿਸੇ ਦਾ ਦਿਲ ਨਾ ਦੁਖਾਵੇ, ਝੂਠ ਬੇਇਨਸਾਫੀ ਤੋਂ ਦੂਰ ਰਹੇ। ਇਹ ਧਰਮ ਦੀ ਹਾਂ ਪੱਖੀ ਭੂਮਿਕਾ ਹੁਣ ਵੀ ਮੌਜੂਦ ਹੈ ਪਰ ਹੁਣ ਇਹ ਆਮ ਨਹੀ। ਹੁਣ ਧਾਰਮਕ ਵਰਤਾਰੇ ਨੇ ਆਪਣੇ ਜ਼ਿੰਮੇ ਕਈ ਨਾਂਹ ਪੱਖੀ ਭੂਮਿਕਾਵਾਂ ਵੀ ਸ਼ਾਮਲ ਕਰ ਲਈਆਂ ਹਨ। ਥਾਂ ਥਾਂ ਤੇ ਧਾਰਮਕ ਡੇਰੇ ਉਸਰ ਗਏ ਹਨ ਜੋ ਸਿਵਾਏ ਅੰਨ੍ਹੀ ਸ਼ਰਧਾ ਅਤੇ ਅੰਧ ਵਿਸ਼ਵਾਸ ਦੇ ਹੋਰ ਕੁਝ ਨਹੀਂ ਪਰਚਾਰ ਕਰਦੇ।

ਦਲੀਲ ਦੀ ਗੱਲ ਜੋ ਜ਼ਿੰਦਗੀ ਦੇ ਵਿਕਾਸ ਦਾ ਧੁਰਾ ਹੈ ਉਸ ਨੂੰ ਰੱਬ ਦੇ ਵਿਰੁੱਧ ਕੁਫ਼ਰ ਕਹਿ ਕੇ ਭੰਡਿਆ ਜਾਂਦਾ ਹੈ ਅਖੇ ਬੰਦਿਆ ਤੈਨੂੰ ਰੂਹਾਨੀ ਸ਼ਾਂਤੀ ਦੀ ਲੋੜ ਹੈ ਹੋਰ ਕੁਝ ਨਹੀਂ।

ਰੂਹਾਨੀ ਸ਼ਾਂਤੀ ਦੀ ਲੋੜ ਕਿਸਨੂੰ ਹੈ ? ਰੂਹਾਨੀ ਬੇਚੈਨੀ ਹੈ ਕਿਸ ਨੂੰ ? ਸਾਫ਼ ਹੈ ਕਿ ਜਿਹੜੇ ਬੇਈਮਾਨ ਅਤੇ ਗੁਨਾਹਗਾਰ ਹਨ ਉਹਨਾਂ ਨੂੰ ਰੂਹਾਨੀ ਸ਼ਾਂਤੀ ਦੀ ਲੋੜ ਹੈ। ਉਹਨਾਂ ਨੂੰ ਲੋੜ ਹੈ ਜੋ ਉੱਚ ਪਦਵੀਆਂ ਤੇ ਬੈਠੇ ਜਾਂ ਧਰਮ ਅਸਥਾਨਾਂ ਤੇ ਬੈਠੇ ਲੱਖਾਂ ਦੀ ਹੇਰਾਫੇਰੀ ਕਰ ਰਹੇ ਹਨ। ਗ਼ਰੀਬ ਬੰਦੇ ਨੂੰ ਤਾਂ ਸਗੋਂ ਬਗਾਵਤ ਦੀ ਲੋੜ ਹੈ ਸ਼ਾਂਤੀ ਦੀ ਨਹੀਂ । ਇਹ ਗੱਲ ਮੁੱਖ ਤੌਰ ਤੇ ਕਮਿਊਨਿਸਟਾਂ ਨੇ ਹੀ ਕਹਿਣੀ ਹੈ। ਕੁਝ ਲੋਕਾਂ ਦਾ ਮਤ ਹੈ ਕਿ ਨਾਸਤਿਕ ਬਦਅਮਨੀ ਫੈਲਾਅ ਰਹੇ ਹਨ। ਇਹ ਰੱਬ ਨੂੰ ਨਹੀਂ ਮੰਨਦੇ ਜਿਸ ਤਰ੍ਹਾਂ ਬੇਇਨਸਾਫ਼ੀ ਵਿਰੁੱਧ ਲੜਨ ਲਈ ਇਹ ਜ਼ਰੂਰੀ ਹੈ ਕਿ ਬੰਦਾ ਪਹਿਲੇ ਸੌਂਹ ਚੁੱਕੇ ਕਿ ਉਹ ਰੱਬ ਦੀ ਹੋਂਦ ਨੂੰ ਮੰਨਦਾ ਹੈ।

ਉਂਝ ਇਹ ਗੱਲ ਹੁੰਦੀ ਤਾਂ ਭਗਤ ਸਿੰਘ ਕਦੀ ਫਾਂਸੀ ਦਾ ਰੱਸਾ ਨਾ ਚੁੰਮਦਾ ਸਗੋਂ ਆਰਾਮ ਨਾਲ ਘਰ ਬੈਠਿਆ ਰਹਿੰਦਾ। ਇਹ ਗੱਲ ਐਲਾਨੀਆਂ ਕਹਿਣੀ ਚਾਹੀਦੀ ਹੈ ਕਿ ਜਬਰ ਜ਼ੁਲਮ ਦੇ ਵਿਰੁੱਧ ਸੰਘਰਸ਼ ਲਈ ਰੱਬ ਨੂੰ ਮੰਨਣਾ ਜਾਂ ਨਾ ਮੰਨਣਾ ਕੋਈ ਮੁੱਦਾ ਨਹੀਂ। ਜੇ ਕੋਈ ਮੰਨਦਾ ਹੈ ਤਾਂ ਵੀ ਠੀਕ ਹੈ ਜੇ ਕੋਈ ਨਹੀਂ ਮੰਨਦਾ ਹੈ ਤਾਂ ਵੀ ਠੀਕ ਹੈ। ਬਹੁਤ ਵਾਰ ਜ਼ੁਲਮ ਨੂੰ ਰੱਬ ਦਾ ਭਾਣਾ ਮੰਨਕੇ ਬਰਦਾਸ਼ਤ ਕਰੀ ਜਾਣਾ ਆਪਣੇ ਆਪ ਵਿਚ ਇਕ ਬੁਜ਼ਦਿਲੀ ਤੋਂ ਸਿਵਾ ਹੋਰ ਕੁਝ ਨਹੀਂ ਹੁੰਦਾ।

ਧਰਮ ਵਾਲਿਆਂ ਨੂੰ ਐਲਾਨੀਆ ਇਹ ਦਸਣਾ ਜਰੂਰੀ ਹੈ ਕਿ ਧਾਰਮਕ ਵਰਤਾਰਾ ਜੇਕਰ ਧਰਮ ਤੱਕ ਹੀ ਮਹਿਦੂਦ ਰਹੇਗਾ ਤਾਂ ਨਾਸਤਿਕ ਨਹੀਂ ਬੋਲਣਗੇ । ਜੇਕਰ ਧਰਮ ਸਿਆਸਤ ਵਿਚ ਦਖ਼ਲਅੰਦਾਜ਼ੀ ਕਰੇਗਾ ਤਾਂ ਉਹਦੇ ਬਾਰੇ ਬੋਲਣਾ ਹੀ ਬੋਲਣਾ ਹੈ।

ਅਨੰਦਪੁਰ ਸਾਹਿਬ ਵਿਚ 'ਨਿਸ਼ਾਨੇ ਖਾਲਸਾ' ਬਣੇ ਕਿਸੇ ਨੂੰ ਇਤਰਾਜ਼ ਨਹੀਂ ਪਰ ਜਦੋਂ ਕਰੋੜਾਂ ਰੁਪਏ ਸਰਕਾਰੀ ਖਜ਼ਾਨੇ ਤੋਂ ਲਗਾਏ ਜਾਣੇ ਹਨ ਤਾਂ ਮੰਗ ਕਰਨੀ ਜਾਇਜ ਹੈ ਕਿ ਨਿਸ਼ਾਨੇ ਖਾਲਸਾ ਨਾਲੋਂ ਗ਼ਰੀਬਾਂ ਦੀਆਂ ਬਸਤੀਆਂ ਰੰਗਰੇਟਾਂ ਕਾਲੋਨੀਆਂ ਵਿਚ ਬਦਲੀਆਂ ਜਾਣੀਆਂ ਬਹੁਤੀਆਂ ਜਰੂਰੀ ਹਨ ਜਿਥੇ ਆਧੁਨਿਕ ਜੀਣ ਦੀਆਂ ਸਹੂਲਤਾਂ ਮੁਹੱਈਆਂ ਕੀਤੀਆਂ ਜਾਣ।

ਧਾਰਮਕ ਵਰਤਾਰਾ ਜਦੋਂ ਨਿਰੋਲ ਧਰਮ ਦੀਆਂ ਹੱਦਾਂ ਟੱਪਦਾ ਹੈ ਤਾਂ ਉਸਦੇ ਬਾਰੇ ਟਿੱਪਣੀ ਹੋਣੀ ਹੀ ਹੋਣੀ ਹੈ। ਇਹ ਹੁਣ ਚਿੱਟੇ ਚਾਨਣ ਵਾਂਗ ਸਪੱਸ਼ਟ ਹੈ ਕਿ ਧਾਰਮਕ ਵਰਤਾਰਾ ਬਹੁਤ ਹੱਦ ਤੱਕ ਰੱਜੇ ਪੁੱਜੇ ਲੋਕਾਂ ਦੇ ਹਿੱਤ ਵਿਚ ਹੀ ਭੁਗਤ ਰਿਹਾ ਹੈ।

ਅੱਜ ਦੇ ਯੁੱਗ ਵਿਚ ਇਕ ਨਾਸਤਿਕ ਲਈ ਚੰਗਾ ਇਨਸਾਨ ਬਣਨ ਦੀ ਸੰਭਾਵ ਨਾ ਵੱਧ ਹੈ ਕਿਉਂਕਿ ਉਹ ਦਲੀਲ ਵਿਚ ਯਕੀਨ ਰੱਖਦਾ ਹੈ ਅੰਧ-ਵਿਸ਼ਵਾਸ ਵਿਚ ਨਹੀਂ । ਨਾਸਤਿਕਾਂ ਲਈ ਫਲਸਫ਼ੇ ਦੇ ਆਧਾਰ 'ਤੇ ਜ਼ਿੰਦਗੀ ਦੀ ਹਰ ਚੁਣੌਤੀ ਨੂੰ ਬੇਖੌਫ਼ ਹੋ ਕੇ ਕਬੂਲ ਕਰਨਾ ਬਣਦਾ ਹੈ। ਧਰਮ ਦੇ ਨਾਂ ਤੇ ਚਲਦੇ ਪਾਖੰਡ ਨੂੰ ਨਾਸਤਿਕਾਂ ਨੇ ਹੀ ਨਸ਼ਰ ਕਰਨ ਹੈ ਹੋਰ ਕਿਸੇ ਨੇ ਨਹੀਂ।

## ਗੀਤ

### ਅਸੀਂ ਵਿਗਿਆਨਕ ਯੁਗ ਦੇ ਬੱਚੇ

ਅਸੀਂ ਵਿਗਿਆਨਕ ਯੁਗ ਦੇ ਬੱਚੇ, ਸੋਚ ਵਿਗਿਆਨ ਲਿਆਵਾਂਗੇ।<br>
ਤਰਕਸ਼ੀਲ ਦਾ ਫੜ੍ਹ ਕੇ ਪੱਲਾ, ਅੰਧਵਿਸ਼ਵਾਸ ਮਿਟਾਵਾਂਗੇ।<br>
ਅਸੀਂ ...............

ਧਾਗਾ ਤਵੀਤ ਲਿਆਣ ਮੰਮੀ ਪਾਪਾ, ਨਾ ਡੋਲੇ ਗਲ ਪਾਉਣਾ ਹੈ।<br>
ਘੂਰ ਘੱਪਾ ਜੇ ਕਰਨ ਲੱਗੇ ਤਾਂ, ਤਰਕ ਨਾਲ ਸਮਝਾਉਣਾ ਹੈ।<br>
ਸਾਧਾਂ ਕੋਲੋਂ ਲਿਆਂਦੀਆਂ ਪੁੜੀਆਂ, ਨਾ ਭੁੱਲ ਕੇ ਵੀ ਖਾਵਾਂਗੇ।<br>
ਅਸੀਂ ........

ਪੁਨਰ ਜਨਮ ਜਾਂ ਨਰਕ ਸੁਰਗ ਦੀ, ਸੁਣਨਾ ਨਹੀਂ ਕਹਾਣੀ ਨੂੰ।<br>
ਪਵਿੱਤਰ ਸਮਝ ਨਾ ਛਿੱਟੇ ਮਾਰਨੇ, ਅਸਾਂ ਗੰਗਾ ਦੇ ਪਾਣੀ ਨੂੰ।<br>
ਐਸੇ ਧਰਤੀ ਨੂੰ ਕੰਮ ਕਰ ਕੇ, ਅਸੀਂ ਸਵਰਗ ਬਣਾਵਾਂਗੇ।<br>
ਅਸੀਂ .....

ਭੂਤ ਪ੍ਰੇਤ ਜਾਂ ਮੜ੍ਹੀ ਮਸਾਣੀ, ਨਾ ਸੁਪਨੇ ਵੀ ਮੰਨਾਂਗੇ।<br>
ਮਰ੍ਹਗ ਵਗੈਰਾ ਹੋਏ ਸਿਰ ਪਾਸੇ, ਨਾ ਘੜੀਆਂ ਨੂੰ ਭੰਨਾਂਗੇ।<br>
ਗਰੜ ਪੁਰਾਣ ਕੋਈ ਗੀਤਾ ਗਰੰਥ ਦਾ, ਨਾ ਹੀ ਪਾਠ ਕਰਾਵਾਂਗੇ।<br>
ਅਸੀਂ ...........

ਚੇਲੇ ਚਪਟੇ ਸਾਧ ਬੂਬਨੇ, ਅਸਾਂ ਸਭ ਮੂਹਰੇ ਲਾਉਣੇ ਨੇ।<br>
ਇਨ੍ਹਾਂ ਵਿਹਲੜ ਢਿਡਲਾਂ ਤਾਈਂ ਨਾਂਹੀਂ ਕੁਕੜ ਖਵਾਣੇ ਨੇ।<br>
ਸੇਵਕ ਕੋਟ ਸ਼ਮੀਰੀਏ, ਭੋਲੇ ਲੋਕਾਂ ਨੂੰ ਸਮਝਾਵਾਂਗੇ।<br>
ਅਸੀਂ ..................

*ਸੇਵਕ ਸਿੰਘ ਸ਼ਮੀਰੀਆਂ।*

# ਸਰਗਰਮੀਆਂ

## ਇਕਾਈ ਜਲਾਲਾਬਾਦ

ਪਿਛਲੇ ਕਾਫੀ ਸਮੇਂ ਤੋਂ ਲੋਕਾਂ ਵਿਚੋਂ ਵਹਿਮਾਂ ਭਰਮਾਂ ਨੂੰ ਕੱਢਣ ਅਤੇ ਲੋਕਾਂ ਦਾ ਸੋਚਣ ਦਾ ਢੰਗ ਵਿਗਿਆਨਕ ਬਨਾਉਣ ਲਈ ਯਤਨਸ਼ੀਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਜਲਾਲਾਬਾਦ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਅਖੌਤੀ ਬਾਬੇ ਮੰਗਲ ਦੁਆਰਾ ਠੱਗੀਆਂ ਗਈਆਂ ਸੋਨੇ ਦੀਆਂ ਦੋ ਵਾਲੀਆਂ ਵਾਪਿਸ ਕਰਵਾਈਆਂ।

ਘਟਨਾ ਮੁਤਾਬਿਕ ਅਖੌਤੀ ਬਾਬਾ ਮੰਗਲ ਸਿੰਘ ਪੁੱਤਰ ਕਾਕਾ ਸਿੰਘ ਪਿੰਡ ਵੱਡਾ ਹਜਾਰਾ ਕਾਫੀ ਸਾਲਾਂ ਤੋਂ ਪਾਖੰਡ ਦਾ ਅੱਡਾ ਚਲਾ ਰਿਹਾ ਸੀ। ਜਿਸ ਦੇ ਪਖੰਡ ਅਤੇ ਠੱਗੀਆਂ ਦੇ ਚਰਚੇ ਪੂਰੇ ਇਲਾਕੇ ਵਿਚ ਸਨ। ਇਸ ਅਖੌਤੀ ਸਾਧ ਦੀਆਂ ਗੱਲਾਂ ਦੇ ਪ੍ਰਭਾਵ ਵਿਚ ਆ ਕੇ ਸ੍ਰੀ ਹਰਜੀਤ ਸਿੰਘ ਸਪੁੱਤਰ ਸ੍ਰੀ ਸਿਕੰਦਰ ਸਿੰਘ ਵਾਸੀ ਚੱਕ ਮੋਜਦੀਨ ਵਾਲਾ (ਸੁਰਘੁਰੀ) ਇਸ ਨੂੰ ਆਪਣੀ ਪਤਨੀ ਦੀਆਂ ਡੇਢ ਤੋਲੇ ਦੀਆਂ ਵਾਲੀਆਂ ਸੋਨਾ ਦੁੱਗਣਾ ਕਰਾਉਣ ਦੇ ਚੱਕਰ ਵਿਚ ਦੇ ਬੈਠਾ। ਸੋਨਾ ਦੁਗਣਾ ਨਾ ਹੋਇਆ ਅਤੇ ਵਾਲੀਆ ਤੋਂ ਹੱਥ ਧੋ ਬੈਠਾ। ਨਿੱਜੀ ਤੌਰ ਤੇ ਉਸ ਨੇ ਇਸ ਅਖੌਤੀ ਸਾਧ ਤੋ ਬਹੁਤ ਵਾਰ ਮੰਗੀਆਂ ਪਰ ਵਾਪਿਸ ਨਾ ਕੀਤੀਆਂ ਸਗੋਂ ਲਾਰੇ-ਲੱਪੇ ਲਾ ਕਿ ਤੋਰ ਦਿੰਦਾ ਰਿਹਾ। ਉਸਨੇ ਜੈ ਰਾਮ ਦੇ ਸੰਪਰਕ ਵਿਚ ਆ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਜਲਾਲਾਬਾਦ ਕੋਲ ਪਹੁੰਚ ਕੀਤੀ। ਇਸ ਵਿਅਕਤੀ ਤੋਂ ਪੁੱਛ-ਪੜਤਾਲ ਕੀਤੀ ਤਾਂ ਉਹਨਾਂ ਪੂਰੀ ਕਹਾਣੀ ਦੱਸੀ ਅਤੇ ਉਸ ਦੀ ਪਤਨੀ ਨੇ ਰੋ ਕੇ ਕਿਹਾ ਕਿ ਮੈਨੂੰ ਯਕੀਨ ਨਹੀਂ ਕਿ ਹੁਣ ਮੇਰੀਆਂ ਵਾਲੀਆਂ ਵਾਪਿਸ ਮਿਲ ਸਕਣ। ਇਸ ਉਪਰੰਤ ਤਰਕਸ਼ੀਲਾਂ ਦੀ ਇਕ ਟੀਮ ਜਿਸ ਵਿਚ ਪ੍ਰਧਾਨ ਸੁਰਿੰਦਰ ਬਿੱਟੂ, ਸਕੱਤਰ ਕੰਵਰਜੀਤ, ਖਜਾਨਚੀ ਬਲਵਿੰਦਰ ਪਹਿਲਵਾਨ, ਪ੍ਰੈਸ ਸਕੱਤਰ ਡਾ. ਰਣਜੀਤ ਅਤੇ ਲਾਲ ਚੰਦ ਪੁਲਿਸ ਸਟੇਸ਼ਨ ਮਮਦੋਟ ਪਹੁੰਚੇ ਅਤੇ ਸਾਰੀ ਗੱਲ-ਬਾਤ ਦੱਸੀ। ਇਸ ਤੋਂ ਬਾਅਦ ਮਮਦੋਟ ਦੇ ਏ.ਐਸ. ਆਈ. ਵੇਦ ਪ੍ਰਕਾਸ਼ ਅਤੇ ਅਸ਼ਵਨੀ ਕੁਮਾਰ ਹੈਡ ਕਾਂਸਟੇਬਲ ਤਰਕਸ਼ੀਲਾਂ ਦੀ ਮੱਦਦ ਲਈ ਵੱਡਾ ਹਜ਼ਾਰਾ ਵਿਖੇ ਸਰਪੰਚ ਦੇ ਘਰ ਪਹੁੰਚੇ ਉੱਥੇ ਅਖੌਤੀ ਬਾਬੇ ਨੂੰ ਬੁਲਾਇਆ ਗਿਆ। ਬਾਬੇ ਨੇ ਆਉਂਦਿਆਂ ਸਾਰ ਆਪਣਾ ਦੋਸ਼ ਕਬੂਲ ਕੀਤਾ ਅਤੇ ਉਸ ਨੇ ਤਰਕਸ਼ੀਲ ਅਤੇ ਪੁਲਿਸ ਦੀ ਹਾਜ਼ਰੀ ਵਿਚ ਵਾਲੀਆਂ ਵਾਪਿਸ ਕੀਤੀਆਂ ਅਤੇ ਅੱਗੇ ਤੋਂ ਇਹ ਆਪਣਾ ਬਾਬੇਪੁਣੇ ਵਾਲਾ ਗੈਰ ਵਿਗਿਆਨਕ ਧੰਦਾ ਛੱਡਣ ਦਾ ਵਾਅਦਾ ਕੀਤਾ। ਉਸ ਨੇ ਲਿਖਤੀ ਅਤੇ ਜ਼ਬਾਨੀ ਮੁਆਫੀ ਮੰਗੀ। ਇਸ ਉਪਰੰਤ ਸੁਰਘੁਰੀ ਜਾ ਕੇ ਲੋਕਾਂ ਦੇ ਭਰੇ ਇੱਕਠ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਸੁਰਿੰਦਰ ਬਿੱਟੂ ਨੇ ਲੋਕਾਂ ਨੂੰ ਸੁਸਾਇਟੀ ਦੇ ਕੰਮਾਂ ਤੋਂ ਜਾਣੂ ਕਰਵਾਇਆ। ਇਸ ਸਮੁੱਚੀ ਕਾਰਵਾਈ ਲਈ ਮਮਦੋਟ ਪੁਲਿਸ ਨੇ ਬਹੁਤ ਸਹਿਯੋਗ ਦਿੱਤਾ ਜਿਸ ਦਾ ਸੁਸਾਇਟੀ ਧੰਨਵਾਦ ਕਰਦੀ ਹੈ।

..................................

## ਦੂਸਰੇ ਰਾਜ ਤੋ ਸਰਗਰਮੀਆਂ

ਰਾਜਸਥਾਨ ਤਰਕਸ਼ੀਲ ਸੁਸਾਇਟੀ ਦੀ ਇਕਾਈ ਹਨੂੰਮਾਨਗੜ੍ਹ ਵਲੋਂ 13.2.2000 ਨੂੰ ਪਹਿਲੀ ਵਾਰ ਪੰਜਾਬ ਦੀ ਸਮਰਾਲਾ ਤਰਕਸ਼ੀਲ ਇਕਾਈ ਦੇ ਸਹਿਯੋਗ ਨਾਲ ਵਿਸ਼ਾਲ ਤਰਕਸ਼ੀਲ ਮੇਲਾ ਅਤੇ ਪ੍ਰਦਰਸ਼ਨੀ ਦਾ ਆਯੋਜਨ ਕੀਤਾ ਗਿਆ। ਇਸ ਮੇਲੇ ਵਿਚ ਹਨੂੰਮਾਨਗੜ ਅਤੇ ਆਸ-ਪਾਸ ਦੇ ਖੇਤਰ ਦੀ ਜਨਤਾ ਨੇ ਬੜਾ ਉਤਸ਼ਾਹ ਦਿਖਾਇਆ। ਇਸ ਮੇਲੇ ਵਿਚ ਪਹਿਲੀ ਵਾਰ ਰਾਜਨੀਤਿਕ ਪਾਰਟੀਆਂ ਦੇ ਨੇਤਾਵਾਂ ਨੇ ਸਮਾਜ ਸੇਵੀ ਬੰਦਿਆਂ ਨੂੰ ਸਨਮਾਨਿਤ ਕੀਤਾ। ਮੇਲੇ ਦੀ ਸਟੇਜ ਦਾ ਸੰਚਾਲਨ ਸ੍ਰੀ ਸਰਦੂਲ ਸਿੰਘ ਜੀ ਨੇ ਕੀਤਾ। ਮੇਲੇ ਦੇ ਮੁੱਖ ਆਕਰਸ਼ਨ ਨਾਟਕ "ਦੇਵ ਪੁਰਸ਼ ਹਾਰ ਗਏ" 'ਸਾੜ੍ਹਸਤੀ', ਰਾਮਪੁਰਾ ਇਕਾਈ ਦੇ ਭੀਮ ਸੈਨ ਵਲੋਂ ਜਾਦੂ ਸ਼ੋਅ, ਰਾਜਿੰਦਰ ਭਦੌੜ ਜੀ ਦੇ ਵਿਚਾਰ, ਕੋਰੀਓਗਰਾਫੀ ਤੇ ਪੰਜਾਬੀ ਗੀਤ ਸੰਗੀਤ ਦੀ ਲੋਕਾਂ ਨੇ ਬਹੁਤ ਸ਼ਲਾਘਾ ਕੀਤੀ। ਭੀਮ ਸੈਨ ਤਰਕ ਵੱਲੋਂ ਅੱਖਾਂ ਤੇ ਪੱਟੀ ਬੰਨ੍ਹਕੇ ਸਾਰੀ ਮਾਰਕਿਟ ਵਿੱਚ ਮੋਟਰ ਸਾਇਕਲ ਚਲਾਇਆ ਗਿਆ। ਜਿਸਨੂੰ ਲੋਕਾਂ ਨੇ ਬੜੇ ਉਤਸ਼ਾਹ ਨਾਲ ਦੇਖਿਆ। ਮੇਲਾ ਸਮਾਪਤੀ ਤੋਂ ਬਾਅਦ ਸੰਯੋਜਕ ਭੁਵਨੇਸ਼ ਗਰੋਵਰ ਤੇ ਹੋਰ ਤਰਕਸ਼ੀਲ ਮੈਂਬਰਾਂ ਵਲੋਂ ਸਰੀਰ ਦਾਨ ਦੇਣ ਦੀ ਘੋਸ਼ਣਾ ਕੀਤੀ ਗਈ। ਮੇਲੇ ਵਿਚ ਰਾਜਸਥਾਨ ਦੀ ਗੰਗਾਨਗਰ ਇਕਾਈ ਅਤੇ ਦਿੱਲੀ ਦੀ ਇਕਾਈ ਨੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ।

..................................

## ਤਰਕਸ਼ੀਲ ਮੇਲਾ

ਜੋਨ ਸੰਗਰੂਰ ਇਕਾਈ ਭਾਦਸੋਂ ਵਲੋਂ 18.12.99 ਨੂੰ ਸ.ਸ. ਸ.ਸ. ਭਾਦਸੋਂ ਵਿਖੇ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਆਰਟ ਸੈਂਟਰ ਸਮਰਾਲਾ, ਮਾਸਟਰ ਤਰਲੋਚਨ ਸਿੰਘ ਦੇ ਨਿਰਦੇਸ਼ਨ ਹੇਠ 'ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਨਾਟਕਾਂ ਰਾਹੀਂ ਲੋਕਾਂ ਨੂੰ ਡੇਰਿਆਂ ਅਤੇ ਪੰਡਤਾਂ ਵਲੋਂ ਲੋਕਾਂ ਦੀ ਹੋ ਰਹੀ ਲੁੱਟ ਤੋਂ ਬਚਣ ਲਈ ਜਾਗਰਤ ਕੀਤਾ ਗਿਆ ਅਤੇ ਗੁਰਸ਼ਰਨ ਭਾਅ ਜੀ ਦੇ ਨਾਟਕ ਮੇਲੇ ਨੂੰ ਲੋਕਾਂ ਨੇ ਬਹੁਤ ਹੀ ਸਰਾਹਨਾ ਯੋਗ ਦੱਸਿਆ। ਕੋਰੀਓਗਰਾਫੀ 'ਮੈਂ ਧਰਤੀ ਪੰਜਾਬ ਦੀ' ਦੀ ਪੇਸ਼ਕਾਰੀ ਲੋਕਾਂ ਦੇ ਮਨਾਂ ਉਪਰ ਇੱਕ ਵੱਖਰੀ ਹੀ ਛਾਪ ਛੱਡ ਗਈ। ਮੇਲੇ ਦਾ ਉਦਘਾਟਨ ਮਾਸਟਰ ਜਸਵੰਤ ਸਿੰਘ ਘੁੰਮਣ ਕਾਸਵਾਲ ਨੇ ਧੂਰੀ ਇਕਾਈ ਦੇ ਸੁਖਦੇਵ ਸਿੰਘ ਦੇ ਅੱਖਾਂ ਉੱਤੇ ਪੱਟੀ ਬੰਨ ਕੇ ਮੋਟਰ ਸਾਇਕਲ ਚਲਾਉਣ ਨਾਲ ਕੀਤਾ। ਜੋਨ ਪ੍ਰਧਾਨ ਸੁਖਵੰਤ ਸਿੰਘ ਨੇ ਆਏ ਲੋਕਾਂ ਅਤੇ ਮੁੱਖ ਮਹਿਮਾਨ ਸ੍ਰੀ ਜੋਰਾ ਸਿੰਘ ਥਿੰਦ ਐਸ. ਡੀ. ਐਮ. ਨਾਭਾ ਨੂੰ ਜੀ ਆਇਆਂ ਕਿਹਾ। ਇਕਾਈ ਧੂਰੀ ਅਤੇ ਬਰਨਾਲਾ ਨੇ ਜਾਦੂ-ਮੰਤਰ ਭੇਦਾਂ ਬਾਰੇ ਵਿਗਿਆਨਕ ਜਾਣਕਾਰੀ ਦਿੱਤੀ. ਮੇਲੇ ਦੀ ਪ੍ਰਧਾਨਗੀ ਜਗਦੀਸ਼ ਸਿੰਘ ਸਕਰਾਲੀ ਨੇ ਕੀਤੀ. ਵਹਿਮਾਂ ਭਰਮਾਂ ਅਤੇ ਪੁਰਾਣੇ ਰੀਤੀ ਰਿਵਾਜਾਂ ਬਾਰੇ ਮਾਸਟਰ ਰਾਜਿੰਦਰ ਭਦੌੜ. ਸੂਬਾ ਪ੍ਰਧਾਨ ਨੇ ਆਪਣੇ ਲੈਕਚਰ ਰਾਹੀਂ ਜਾਣੂ ਕਰਵਾਇਆ. ਜਿਸ ਨੂੰ ਲੋਕਾਂ ਵਲੋਂ ਸਾਹ ਰੋਕ ਕੇ ਗੰਭੀਰਤਾ ਨਾਲ ਸੁਣਿਆ ਗਿਆ। ਇਕਾਈ ਭਾਦਸੋਂ ਦੇ ਮੈਂਬਰਾਂ ਸਤੀਸ਼ ਕੁਮਾਰ ਅਤੇ ਗੁਰਧਿਆਨ ਸਿੰਘ, ਦਰਸ਼ਨ ਸਿੰਘ ਨੇ ਗਰਮ ਸੰਗਲ ਹੱਥਾਂ ਨਾਲ ਠੰਡੇ ਕਰਕੇ ਲੋਕਾਂ ਨੂੰ ਗੈਬੀ ਸ਼ਕਤੀ ਬਾਰੇ ਦੱਸਿਆ। ਇਕਾਈ ਰਾਮਪੁਰਾ ਵਲੋਂ ਪ੍ਰਦਰਸ਼ਨੀ ਲਗਾਈ ਗਈ ਜੋ ਕਿ ਮੇਲੇ ਲਈ ਖਿੱਚ ਦਾ ਕਾਰਨ ਬਣੀ ਰਹੀ। ਮੇਲਾ ਹੋਰ ਵੀ ਰੋਚਕ ਹੋ ਗਿਆ ਜਦੋਂ ਇਕਾਈ ਭਾਦਸੋਂ ਦੇ ਮੈਂਬਰਾਂ ਨੇ ਭਖਦੇ ਕੋਲਿਆਂ ਉੱਤੇ ਨੰਗੇ ਪੈਰੀਂ ਚਲਕੇ ਵਿਖਾਇਆ ਅਤੇ ਉਨ੍ਹਾਂ ਨੂੰ ਦੇਖ ਕੇ ਛੋਟੇ ਛੋਟੇ ਬੱਚੇ 10-12 ਸਾਲ ਦੀ ਉਮਰ ਵਾਲੇ ਆਪ ਵੀ ਭਖਦੇ ਕੋਲਿਆਂ ਉੱਪਰ ਤੁਰ ਕੇ ਖੁਸ਼ ਹੋਏ। ਇਕਾਈ ਭਾਦਸੋਂ ਵਲੋਂ ਰਖੀਆਂ ਮੰਗਾਂ - ਇਲਾਕੇ ਦੇ ਚੌਕੀਆਂ ਲਾਉਣ ਵਾਲਿਆਂ ਤੇ ਕਨੂੰਨੀ ਕਾਰਵਾਈ ਅਤੇ ਸ਼ੋਰ ਪ੍ਰਦੂਸ਼ਨ ਤਹਿਤ ਐਸ. ਡੀ. ਐਮ. ਨਾਭਾ ਨੇ ਕਾਰਵਾਈ ਦਾ ਭਰੋਸਾ ਦਿੱਤਾ। ਅਖੀਰ ਵਿਚ ਸ੍ਰੀ ਸੋਹਣ ਥਾਪਰ ਜਨਰਲ ਸਕੱਤਰ ਇਕਾਈ ਭਾਦਸੋਂ ਨੇ ਲੱਗੇ ਸਮੇਂ ਤੱਕ ਲੋਕਾਂ ਵੱਲੋਂ ਜੁੜੇ ਬੈਠੇ ਰਹਿਣ ਤੇ ਧੰਨਵਾਦ ਕੀਤਾ। ਸ੍ਰੀ ਅਸ਼ੋਕ ਕੁਮਾਰ ਸੂਬਾ ਸਕੱਤਰ ਨੇ ਸਟੇਜ ਸੰਭਾਲੀ ਰੋਸ਼ਨੀ ਕਲਾ ਮੰਚ ਰਾੜਾ ਸਾਹਿਬ ਵੱਲੋਂ ਨਿਰਮਲਜੀਤ ਕੌਰ ਨੇ ਤਰਕਸ਼ੀਲ ਗੀਤਾਂ ਰਾਹੀਂ ਹਾਜ਼ਰੀ ਲਗਾਈ ਗਈ। ਇਲਾਕੇ ਵਿਚ ਇਸ ਮੇਲੇ ਦੀ ਬਹੁਤ ਚਰਚਾ ਹੈ। ਇਸ ਮੇਲੇ ਦੀ ਇਕ ਵਿਲੱਖਣਤਾ ਇਹ ਰਹੀ ਕਿ ਮਾਲੀ ਮਦਦ ਕਰਨ ਵਾਲਿਆਂ ਨੂੰ ਸਨਮਾਨ ਚਿੰਨ੍ਹ ਦੀ ਥਾਂ ਤਰਕਸ਼ੀਲ ਕਿਤਾਬਾਂ ਦੇ ਸੈੱਟ ਭੇਟ ਕੀਤੇ ਗਏ।

ਸੋਹਣ ਥਾਪਰ



## ਇਕਾਈ- ਬਰੇਟਾ

1. ਬਾਬੇ ਤੋਂ ਤੋਬਾ ਕਰਵਾ ਕੇ ਮੁਆਫੀ ਨਾਮਾ ਲਿਆ।

ਬਰੇਟਾ ਪਿੰਡ ਦੇ ਇੱਕ ਭੈਣ ਭਰਾ ਨੂੰ ਮੰਡੀ ਕਾਲਿਆਂ ਵਾਲੀ ਦੇ ਇੱਕ ਅਖੌਤੀ ਬਾਬੇ ਅਮਰਨਾਥ ਪੁੱਤਰ ਪਰਕਾਸ਼ ਚੰਦ ਵਲੋਂ ਭੂਤ ਹੋਣ ਦਾ ਡਰਾਵਾ ਦੇ ਕੇ ਉਹਨਾਂ ਨੂੰ ਤਸੀਹੇ ਦੇ ਕੇ ਪ੍ਰੇਸ਼ਾਨ ਕਰਨ ਦਾ ਮਾਮਲਾ ਸਾਹਮਣੇ ਆਇਆ। ਇਹ ਦੋਵੇਂ ਭੈਣ ਭਰਾ ਜੋ ਮਾਨਸਿਕ ਤੌਰ ਤੇ ਪ੍ਰੇਸ਼ਾਨ ਸਨ ਅਤੇ ਆਪਣੀ ਪ੍ਰੇਸ਼ਾਨੀ ਦੇ ਹੱਲ ਲਈ ਪਿੰਡ ਦੀ ਹੀ ਇੱਕ ਔਰਤ ਕੋਲ ਪੁੱਛਾਂ ਕਢਵਾਉਣ ਲਈ ਗਏ ਜਿਸਨੇ ਕੋਈ ਵੱਡੀ ਕਸਰ ਹੋਣ ਦਾ ਭੈਅ ਦੇ ਕੇ ਪਿੰਡ ਦੇ ਇਕ ਹੋਰ ਵਿਅਕਤੀ ਦੀ ਸਹਾਇਤਾ ਨਾਲ ਕਾਲਿਆਂ ਵਾਲੀ ਤੋਂ ਉਪਰੋਕਤ ਬਾਬੇ ਨੂੰ ਲਿਆਂਦਾ। ਜਿਸ ਨੇ ਆਉਂਦਿਆਂ ਹੀ ਸਾਰੇ ਪਸ਼ੂਆਂ ਵਿਚ ਬੇਗਾਨੀ ਰੂਹ ਦਾ ਪ੍ਰਵੇਸ਼ ਦੱਸ ਕੇ, ਸਸਤੇ ਭਾਅ 'ਤੇ ਵਿਕਵਾ ਦਿੱਤੇ ਅਤੇ ਆਪ 4100 ਰੁ: ਨਕਦ, ਇਕ ਘੜੀ, ਦੋ ਸੂਟ, ਇੱਕ ਖੇਸ, ਇੱਕ ਦੋ ਗਹਿਣਿਆਂ ਸਮੇਤ ਨਿੱਕਾ ਮੋਟਾ ਹੋਰ ਸਮਾਨ ਲੈਣ ਤੋਂ ਬਾਅਦ ਦੋਵੇਂ ਭੈਣ-ਭਰਾਵਾਂ ਨੂੰ ਸਰੀਰਕ ਕਸ਼ਟ ਦੇਣੇ ਸ਼ੁਰੂ ਕਰ ਦਿੱਤੇ। ਚਿਮਟਿਆਂ ਦੀ ਮਾਰ ਨਾ ਸਹਿੰਦੇ ਹੋਏ ਇਹ ਦੋਵੇਂ ਭੈਣ ਭਰਾ ਬੇਹੋਸ਼ ਹੋ ਗਏ। ਹੋਸ਼ ਆਉਣ ਤੋਂ ਬਾਅਦ ਲੜਕੀ ਉਸਦੇ ਚੁੰਗਲ ਵਿਚੋਂ ਨਿਕਲ ਜਾਣ ਵਿਚ ਸਫ਼ਲ ਹੋ ਗਈ। ਉਸ ਨੇ ਆਪਣੇ ਮਾਪਿਆਂ ਨੂੰ ਥਾਣੇ ਜਾਣ ਲਈ ਕਿਹਾ ਪਰੰਤੂ ਮਾਪੇ ਭਾਵੇਂ ਥਾਣੇ 'ਤੇ ਕੋਈ ਕਾਰਵਾਈ ਕਰਨ ਤੋਂ ਕਤਰਾਉਂਦੇ ਸਨ ਅਤੇ ਕਿਸੇ ਤਰ੍ਹਾਂ ਦੇ ਸਰਾਪ ਤੋਂ ਡਰਦੇ ਸਨ ਪਰੰਤੂ ਲੜਕੀ ਨੇ ਥਾਣੇ ਜਾਕੇ ਰਿਪੋਰਟ ਦਰਜ ਕਰਵਾਈ ਅਤੇ ਤਰਕਸ਼ੀਲ ਸੁਸਾਇਟੀ ਦੀ ਇਕਾਈ ਬਰੇਟਾ ਨਾਲ ਸੰਪਰਕ ਕਰਕੇ ਆਪਣੇ ਮਨ ਦੇ ਭਰਮ ਦੂਰ ਕੀਤੇ। ਤਰਕਸ਼ੀਲ ਇਕਾਈ ਦੇ ਵੈਦ ਦਰਸ਼ਨ ਕੁਮਾਰ, ਵੈਦ ਬਲਵੀਰ ਸਿੰਘ, ਹਰਬੰਸ ਲਾਲ ਅਤੇ ਭੀਮ ਮੰਡੇਰ ਨੇ ਪੁਲਿਸ ਕੋਲੋਂ ਪੀੜਤ ਪਰਿਵਾਰ ਲਈ ਇਨਸਾਫ਼ ਦੀ ਮੰਗ ਕੀਤੀ ਅਤੇ ਅਖੌਤੀ ਸਾਧ ਨੂੰ ਚੁਣੌਤੀ ਦਿੱਤੀ ਗਈ। ਜਿਸ ਵਿੱਚ ਪੁਲਿਸ ਦੇ ਸਹਿਯੋਗ ਨਾਲ ਇਸ ਅਖੌਤੀ ਬਾਬੇ ਤੋਂ ਸਾਰਾ ਸਮਾਨ ਵਾਪਿਸ ਕਰਵਾਕੇ ਆਪਣੇ ਪਖੰਡਾਂ ਤੋਂ ਆਮ ਲੋਕਾਂ ਦੇ ਸਾਹਮਣੇ ਤੌਬਾ ਕਰਵਾਈ। ਭੂਤ-ਪ੍ਰੇਤਾਂ ਦੀ ਹੋਂਦ ਨੂੰ ਨਕਾਰਦਿਆਂ ਉਸਨੇ ਆਪਣੇ ਪਖੰਡ ਬੰਦ ਕਰਨ ਦਾ ਹੇਠ ਦਿੱਤਾ ਲਿਖਤੀ ਵਾਅਦਾ ਕੀਤਾ।

### ਮੁਆਫੀਨਾਮਾ

ਮੈਂ ਬਾਬਾ ਅਮਰਨਾਥ ਮੰਡੀ ਕਾਲਿਆਂ ਵਾਲੀ ਅੱਜ ਮਿਤੀ 16.10.99 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਬਰੇਟਾ ਦੇ ਸਨਮੁੱਖ ਇਹ ਬਿਆਨ ਕਰਦਾ ਹਾਂ ਕਿ ਮੈਂ ਭੂਤ ਪ੍ਰੇਤਾਂ ਦੇ ਨਾਂਅ ਤੇ ਆਪਣੇ ਪਾਖੰਡਾਂ ਰਾਹੀਂ ਲੋਕਾਂ ਨੂੰ ਗੁਮਰਾਹ ਕਰਦਾ ਰਿਹਾ ਹਾਂ। ਮੈਂ ਅੱਜ ਬਿਆਨ ਕਰਦਾ ਹਾਂ ਕਿ ਭੂਤ-ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੈ ਅਤੇ ਨਾ ਹੀ ਮੇਰੇ ਕੋਲ ਕੋਈ ਅਜਿਹੀ ਸ਼ਕਤੀ ਹੈ ਜੋ ਸਾਰੇ ਕਾਰਜ ਕਰ ਸਕਦੀ ਹੋਵੇ।

ਮੈਂ ਤੌਬਾ ਕਰਦਾ ਹਾਂ ਕਿ ਮੈਂ ਅੱਗੇ ਤੋਂ ਕਦੇ ਬਰੇਟੇ ਅਜਿਹੇ ਕੰਮ ਲਈ ਨਹੀਂ ਆਵਾਂਗਾ ਅਤੇ ਆਪਣੇ ਡੇਰੇ ਕਾਲਿਆਂ ਵਾਲੀ ਵਿਖੇ ਵੀ ਅਜਿਹੇ ਪਖੰਡ ਨਹੀਂ ਕਰਾਂਗਾ।

ਸਹੀ

ਅਮਰਨਾਥ ਸਪੁੱਤਰ ਪ੍ਰਕਾਸ਼ ਚੰਦ

ਇਸ ਤੋਂ ਇਲਾਵਾ ਇਕਾਈ ਵੱਲੋਂ 24.12.99 ਨੂੰ ਜਮੂਹਰੀ ਅਧਿਕਾਰ ਸਭਾ ਦੇ ਇਜ਼ਲਾਸ ਵਿਚ ਹਰਬੰਸ ਬਰੇਟਾ ਅਤੇ ਗੁਰਮੇਲ ਜਲਵੇੜਾ ਦੁਆਰਾ ਤਰਕਸ਼ੀਲ ਕਿਤਾਬਾਂ ਦੀ ਸਟਾਲ ਲਹਿਰਾਗਾਗਾ ਵਿਖੇ ਲਗਾਈ ਗਈ ਅਤੇ 26 ਜਨਵਰੀ 2000 ਨੂੰ ਗਣਤੰਤਰ ਦਿਵਸ ਮੌਕੇ ਬੁਢਲਾਡਾ ਵਿਖੇ ਹੇਠ ਲਿਖੇ ਮੈਂਬਰਾਂ ਦੁਆਰਾ ਤਰਕਸ਼ੀਲ ਕਿਤਾਬਾਂ ਦੀ ਸਟਾਲ ਲਗਾਈ ਗਈ- ਅਮਨ ਕੁਲਰੀਆਂ, ਪ੍ਰਿਤਪਾਲ ਕੁਲਰੀਆਂ, ਭੀਮ ਮੰਡੇਰ।

ਰਿਪੋਰਟ - ਹਰਬੰਸ ਬਰੇਟਾ

..................................

## ਇਕਾਈ ਰਾਮਪੁਰਾ ਫੂਲ (ਬਠਿੰਡਾ)

1. ਸ਼ਿਵਾਲਿਕ ਪਬਲਿਕ ਸਕੂਲ ਲਹਿਰਾ ਮੁਹੱਬਤ ਵਿਖੇ ਭੀਮ ਸੈਨ ਅਤੇ ਸੁਖਵਿੰਦਰ ਚੀਦਾ ਨੇ ਮੈਜ਼ਿਕ ਸ਼ੋਅ ਦਿੱਤਾ
2. ਛਾਜਲੀ ਵਿਖੇ ਤਰਕਸ਼ੀਲ ਮੇਲੇ ਦੌਰਾਨ ਭੋਲਾ ਸਿੰਘ, ਅਮਰਜੀਤ ਸਿੰਘ, ਭੀਮ ਸੈਨ ਨੇ ਪ੍ਰਦਰਸ਼ਨੀ ਅਤੇ ਮੈਜ਼ਿਕ ਸ਼ੋਅ ਦਿੱਤਾ।
3. ਜਨ ਸੇਵਾ ਸਦਨ ਅਤੇ ਤਰਕਸ਼ੀਲ ਸੁਸਾਇਟੀ ਹਨੂਮਾਨਗੜ ਵਲੋਂ ਮੇਲਾ ਕਰਵਾਇਆ ਗਿਆ ਨਾਟਕਾਂ ਵਿਚ ਸਹਿਯੋਗ ਦਿੱਤਾ. ਪ੍ਰਦਰਸ਼ਨੀ ਅਤੇ ਮੈਜ਼ਿਕ ਸ਼ੋਅ ਪੇਸ਼ ਕੀਤਾ। ਭੀਮ ਸੈਨ ਵਲੋਂ ਅੱਖਾਂ ਉੱਤੇ ਪੱਟੀ ਬੰਨ ਕੇ ਸਾਰੇ ਸ਼ਹਿਰ ਵਿਚ ਚੱਕਰ ਲਗਾਇਆ ਗਿਆ। ਪ੍ਰਦਰਸ਼ਨੀ ਅਤੇ ਮੈਜ਼ਿਕ ਸ਼ੋਅ ਵਿਚ ਭੋਲਾ ਸ਼ਿੰਘ, ਸੁਖਵਿੰਦਰ ਚੀਦਾ ਨੇ ਪੂਰਾ ਸਹਿਯੋਗ ਦਿੱਤਾ।
4. ਭੁੱਚੋਂ ਮੰਡੀ ਵਿਖੇ ਗੁਰੂ ਨਾਨਕ ਪਬਲਿਕ ਸਕੂਲ ਵਿਚ ਮੈਜ਼ਿਕ ਸ਼ੋਅ ਜਸਦੇਵ ਸਿੰਘ ਅਤੇ ਭੋਲਾ ਸਿੰਘ ਨੇ ਦਿੱਤਾ।
5. ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਸਾਇੰਸ ਦਿਵਸ ਦੇ ਸਬੰਧ ਵਿਚ ਮੈਜ਼ਿਕ ਸ਼ੋਅ ਦਾ ਪ੍ਰੋਗਰਾਮ ਦਿੱਤਾ ਗਿਆ ਭੀਮ ਸੈਨ ਅਤੇ ਬਸੰਤ ਕੁਮਾਰ ਵੱਲੋਂ ਲੈਕਚਰ ਦਿੱਤਾ ਗਿਆ।
6. ਰਾਮਪੁਰਾ ਫੂਲ ਦੇ ਏ.ਬੀ.ਸੀ. ਕੇਬਲ ਨੈਟਵਰਕ ਉੱਪਰ ਭੋਲਾ ਸਿੰਘ ਅਤੇ ਭੀਮ ਸੈਨ ਵੱਲੋਂ ਸੁਸਾਇਟੀ ਬਾਰੇ ਜਾਣ-ਪਛਾਣ ਅਤੇ ਮੈਜ਼ਿਕ ਦਾ ਪ੍ਰੋਗਰਾਮ ਦਿੱਤਾ ਗਿਆ।
7. ਬਰੇਟਾ ਮੰਡੀ ਵਿਖੇ ਤਰਕਸ਼ੀਲ ਮੇਲੇ ਦੌਰਾਨ ਜਗਦੇਵ ਸਿੰਘ, ਜੰਟਾ ਸਿੰਘ, ਭੀਮ ਸੈਨ, ਸੁਖਵਿੰਦਰ ਚੀਦਾ ਵੱਲੋਂ ਪ੍ਰਦਰਸ਼ਨੀ ਲਗਾਈ ਗਈ

..................................

ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਚ ਮੰਡੀ ਕਲਾਂ ਵਿਖੇ ਆਲ ਇੰਡੀਆ ਦਾ ਐਨ. ਸੀ. ਸੀ. ਦਾ ਕੈਂਪ ਲੱਗਿਆ ਜਿਸ ਵਿਚ 800 ਦੇ ਕਰੀਬ ਜਿਵੇਂ ਕਿ ਆਂਧਰਾ ਪ੍ਰਦੇਸ, ਤਾਮਿਲਨਾਡੂ ਬਿਹਾਰ. ਮੱਧ ਪ੍ਰਦੇਸ, ਉੱਤਰ ਪ੍ਰਦੇਸ਼, ਰਾਜਸਥਾਨ, ਗੁਜਰਾਤ. ਚੰਡੀਗੜ੍ਹ. ਹਿਮਾਚਲ ਪ੍ਰਦੇਸ, ਹਰਿਆਣਾ, ਜੰਮੂ ਕਸ਼ਮੀਰ ਅਤੇ ਪੰਜਾਬ ਦੇ ਕੈਡਿਟਾ ਨੇ ਭਾਗ ਲਿਆ। ਇਸ ਕੈਂਪ ਦੌਰਾਨ ਤਰਕਸ਼ੀਲ ਸੁਸਾਇਟੀ ਇਕਾਈ ਰਾਮਪੁਰਾ ਫੂਲ ਵਲੋਂ ਦੋ ਦਿਨ ਪ੍ਰੋਗਰਾਮ ਪੇਸ਼ ਕੀਤਾ ਅਤੇ ਤਰਕਸ਼ੀਲਤਾ ਦਾ ਪ੍ਰਚਾਰ ਦੇਸ਼ ਦੇ ਕੋਨੇ-ਕੋਨੇ ਵਿਚ ਪਹੁੰਚਾਇਆ।

ਪਹਿਲੇ ਦਿਨ ਇਕਾਈ ਵਲੋਂ ਪ੍ਰਦਰਸ਼ਨੀ ਲਗਾਈ ਗਈ. ਪ੍ਰਦਰਸ਼ਨੀ ਨੂੰ ਬੜੇ ਧਿਆਨ ਪੂਰਵਕ ਫੌਜ ਦੇ ਜਵਾਨਾਂ, ਟੀਚਰਾਂ ਅਤੇ ਐਨ. ਸੀ. ਸੀ. ਦੇ ਵਿਦਿਆਰਥੀਆਂ ਨੇ ਵੇਖਿਆ ਅਤੇ ਬਾਅਦ ਵਿਚ ਕੁਝ ਸੁਆਲ ਪੁੱਛੇ ਅਤੇ ਜਵਾਬ ਲਏ। ਫਿਰ ਸਟੇਜ ਉਪਰ ਲੁਧਿਆਣੇ ਤੋਂ ਆਏ ਅਸ਼ੋਕ ਕੁਮਾਰ ਨੇ ਅਤੇ ਬਠਿੰਡੇ ਤੋਂ ਕੇਵਲ ਜੀਦਾ ਜੀ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਭੀਮ ਸੈਨ, ਭੋਲਾ ਸਿੰਘ ਵੱਲੋ ਮੈਜ਼ਿਕ ਸ਼ੋਅ ਦਿੱਤਾ ਗਿਆ ਅਤੇ ਵਿਦਿਆਰਥੀਆਂ ਕੋਲੋਂ ਕੁਝ ਸੁਆਲ ਪੁੱਛੇ ਜਿਨ੍ਹਾਂ ਵਿਦਿਆਰਥੀਆਂ ਨੇ ਸਹੀ ਜਵਾਬ ਦਿੱਤੇ ਉਨ੍ਹਾਂ ਵਿਦਿਆਰਥੀਆਂ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਇਨਾਮ ਦਿੱਤੇ ਗਏ।

ਇਹ ਕੈਂਪ 10 ਦਿਨ ਚੱਲਿਆ। ਕੈਂਪ ਦੌਰਾਨ ਸੁਸਾਇਟੀ ਵੱਲੋਂ ਇਕ ਦਿਨ ਪ੍ਰੋਗਰਾਮ ਹੋਰ ਦਿੱਤਾ ਗਿਆ ਜਿਸ ਵਿਚ ਜੋਨ ਪ੍ਰਧਾਨ ਬੂਰਾ ਸਿੰਘ ਨੇ ਸ਼ਿਰਕਤ ਕੀਤੀ। ਬੂਰਾ ਸਿੰਘ ਨੇ ਧਰਮਾਂ ਬਾਰੇ ਲੈਕਚਰ ਦਿੱਤਾ ਅਤੇ ਮਨੋਰੰਜਨ ਦੇ ਤੌਰ ਤੇ ਭੀਮ ਸੈਨ, ਜਗਦੇਵ, ਜੰਟਾ ਸਿੰਘ. ਭੋਲਾ ਸਿੰਘ ਵੱਲੋਂ ਪ੍ਰੋਗਰਾਮ ਦਿੱਤਾ ਗਿਆ। ਬਾਅਦ ਵਿੱਚ ਲੋਕ ਕਲਾ ਚੇਤਨਾ ਮੰਚ ਵੱਲੋਂ ਸੁਖਵਿੰਦਰ ਚੀਦਾ ਦੀ ਨਿਰਦੇਸ਼ਨਾ ਹੇਠ "ਤੇ ਦੇਵ ਪੁਰਸ਼ ਹਾਰ ਗਏ" ਤੇ "ਤਮਾਸ਼ਾ ਏ ਹਿੰਦੋਸਤਾਨ" ਨਾਟਕ ਖੇਡੇ ਗਏ ਪ੍ਰੋਗਰਾਮ ਦੌਰਾਨ ਵਿਦਿਆਰਥੀਆਂ ਨੇ ਪੂਰਾ ਅਨੰਦ ਮਾਣਿਆ ਅਤੇ ਕੈਂਪ ਕਮਾਂਡਰ ਸ੍ਰੀ ਜਵਾਹਰ ਲਾਲ ਸ਼ਰਮਾ ਜੀ ਨੇ ਸੁਸਾਇਟੀ ਦਾ ਧੰਨਵਾਦ ਕੀਤਾ।

*ਰਿਪੋਰਟ - ਭੀਮ ਸੈਨ ਸਕੱਤਰ ਇਕਾਈ ਰਾਮਪੁਰਾ ਫੂਲ*

..................................

## ਇਕਾਈ ਮਲੌਦ

### ਮੌਤ ਪਿਛੋਂ ਅੰਗ ਦਾਨ ਵਿਸ਼ੇ ਤੇ ਸੈਮੀਨਾਰ

ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਮਲੌਦ ਵਲੋਂ ਮੌਤ ਪਿਛੋਂ ਅੰਗ ਦਾਨ ਵਿਸ਼ੇ ਤੇ ਸੈਮੀਨਾਰ ਸ. ਸੀ. ਸੈ. ਸ. ਮਲੌਦ ਦੇ ਹਾਲ ਵਿਚ ਕਰਵਾਇਆ ਗਿਆ। ਇਸ ਸੈਮੀਨਾਰ ਵਿਚ ਡਾ. ਰਾਜਨ ਇਸ਼ਾਕ, ਮੁਖੀ ਗੁਰਦਾ ਵਿਭਾਗ ਸੀ. ਐਮ. ਸੀ. ਲੁਧਿਆਣਾ, ਡਾ. ਰਮੇਸ਼ ਐਮ. ਡੀ. ਮਾਹਿਰ ਅੱਖਾਂ, ਡਾ. ਭਗਵਾਨ ਸਿੰਘ ਪੀ. ਐਚ. ਸੀ. ਮਲੌਦ, ਜਸਵੰਤ ਜੀਰਖ ਸੂਬਾ ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ, ਮਾ. ਭਜਨ ਸਿੰਘ, ਜੋਨ ਕਨਵੀਨਰ ਲੁਧਿਆਣਾ ਵਿਸ਼ੇਸ਼ ਤੌਰ ਤੇ ਸ਼ਾਮਿਲ ਹੋਏ। ਡਾ. ਰਮੇਸ਼ ਨੇ ਦੱਸਿਆ ਕਿ ਹੁਣ ਆਧੁਨਿਕ ਡਾਕਟਰੀ ਸਹੂਲਤਾਂ ਸਦਕਾ ਅੰਗਾਂ ਦੀ ਟਰਾਂਸਪਲਾਂਟੇਸ਼ਨ ਕੀਤੀ ਜਾ ਸਕਦੀ ਹੈ। ਸਾਢੇ ਤਿੰਨ ਸਾਲ ਦੀ ਉਮਰ ਤੋਂ ਲੈ ਕੇ ਅਠੱਤਰ ਸਾਲ ਦੀ ਉਮਰ ਤੱਕ ਅੰਗਦਾਨ ਕੀਤੇ ਜਾ ਸਕਦੇ ਹਨ। ਅੰਗ ਵੇਚਣ ਜਾਂ ਖਰੀਦਣ ਬਾਰੇ ਪੁੱਛੇ ਗਏ ਸਵਾਲ ਦੇ ਜਵਾਬ ਵਿਚ ਉਹਨਾਂ ਦੱਸਿਆ ਕਿ ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਦੁਆਰਾ ਅੰਗਾਂ ਦੀ ਖਰੀਦ ਵੇਚ ਤੇ ਪੂਰਨ ਪਾਬੰਦੀ ਹੈ ਅਤੇ ਸਖਤ ਕਾਨੂੰਨ ਬਣਾਏ ਗਏ ਹਨ। ਉਹਨਾਂ ਦੱਸਿਆ ਕਿ ਸਾਡੇ ਕੋਲ ਅੰਗਾਂ ਦੇ ਲੋੜਵੰਦ ਵਿਅਕਤੀਆਂ ਦੀ ਸੂਚੀ ਪਹਿਲਾਂ ਹੀ ਬਣੀ ਹੁੰਦੀ ਹੈ ਜਿਸ ਵੀ ਬਲੱਡ ਗਰੁੱਪ ਦੀ ਅੱਖ ਦੀ ਜਾਂ ਹੋਰ ਅੰਗ ਮਰ ਹੋਏ ਵਿਅਕਤੀ ਤੋਂ ਮਿਲਦਾ ਹੈ ਸੀਨੀਆਰਤਾ ਦੇ ਆਧਾਰ ਤੇ ਲੋੜਵੰਦ ਵਿਅਕਤੀ ਦੇ ਲਗਾ ਦਿੱਤੀ ਜਾਂਦੀ ਹੈ।

ਡਾ. ਰਾਜਨ ਇਸ਼ਾਕ ਨੇ ਦੱਸਿਆ ਕਿ ਸਰੀਰ ਦਾ ਹਰ ਅੰਗ ਬੰਦੇ ਦੀ ਮੌਤ ਤੋਂ ਛੇ ਘੰਟੇ ਦੇ ਅੰਦਰ-ਅੰਦਰ ਲਿਆ ਜਾ ਸਕਦਾ ਹੈ। ਉਹਨਾਂ ਦੱਸਿਆ ਕਿ ਅਸੀਂ ਵਹਿਮਾਂ-ਭਰਮਾਂ ਵਿੱਚ ਫਸਕੇ ਹਰ ਸਾਲ ਲੱਖਾਂ ਮਰੇ ਹੋਏ ਵਿਅਕਤੀਆਂ ਨੂੰ ਦਫਨ/ਜਲਾ ਕੇ ਰਾਖ ਕਰ ਦਿੰਦੇ ਹਾਂ। ਉਹਨਾਂ ਮਰੇ ਹੋਏ ਵਿਅਕਤੀਆਂ ਦੇ ਅੰਗ ਕੱਢ ਕੇ ਹੋਰ ਲੱਖਾਂ ਵਿਅਕਤੀਆਂ ਦੇ ਜੀਵਨ ਨੂੰ ਬਚਾਇਆ ਜਾ ਸਕਦਾ ਹੈ। ਇਸ ਸੈਮੀਨਾਰ ਵਿੱਚ ਬਚਿੱਤਰ ਸਿੰਘ ਵਾਸੀ ਤਲਵੰਡੀ ਕਲਾਂ ਨੇੜੇ ਮੁਲਾਂਪੁਰ ਨੂੰ ਪੇਸ਼ ਕੀਤਾ ਗਿਆ ਜਿਸ ਨੂੰ ਕਿਸੇ ਮਰ ਚੁੱਕੇ ਵਿਅਕਤੀ ਵਲੋਂ ਦਾਨ ਕੀਤੀ ਅੱਖ ਲਗਾਈ ਗਈ ਸੀ। ਇਸ ਸਮੇਂ ਇੱਕ ਫਿਲਮ ਵਿਖਾ ਕੇ ਲੋਕਾਂ ਨੂੰ ਇਸ ਕੰਮ ਵਿੱਚ ਵਧ ਚੜ੍ਹ ਕੇ ਹਿੱਸਾ ਲੈਣ ਲਈ ਕਿਹਾ ਗਿਆ। ਇਸ ਤੋਂ ਪ੍ਰਭਾਵਿਤ ਹੋ ਕੇ ਜਸਵੰਤ ਸਿੰਘ ਚੌਹਾਨ, ਵਾਸੀ ਰਾਮਗੜ੍ਹ ਸਰਦਾਰਾ ਨੇ ਮੌਤ ਪਿੱਛੋਂ ਸਰੀਰ ਦਾਨ ਕਰਨ ਦਾ ਐਲਾਨ ਕੀਤਾ। ਮਾ. ਭਜਨ ਸਿੰਘ ਨੇ ਕਿਹਾ ਕਿ ਲੁਧਿਆਣਾ ਜੋਨ ਵਿੱਚ ਪੈਂਦੀਆਂ ਸੁਸਾਇਟੀ ਦੀਆਂ ਸਾਰੀਆਂ ਇਕਾਈਆਂ ਅੰਗ ਦਾਨ ਵਿੱਚ ਵਧ ਚੜ੍ਹ ਕੇ ਹਿੱਸਾ ਲੈ ਰਹੀਆਂ ਹਨ। ਉਹਨਾਂ ਕਿਹਾ ਕਿ ਪੰਜਾਬ, ਭਾਰਤ ਦੇ ਕੁਲ ਅੰਗ ਦਾਨ ਦਾ ਸਿਰਫ ਸਾਢੇ ਤਿੰਨ ਪ੍ਰਤੀਸ਼ਤ ਅੰਗ ਦਾਨ ਕਰਦਾ ਹੈ ਇਸ ਨੂੰ ਹੋਰ ਵਧਾਉਣ ਦੀ ਲੋੜ ਹੈ।

ਸ: ਜਸਵੰਤ ਜੀਰਖ ਨੇ ਬੋਲਦਿਆਂ ਕਿਹਾ ਕਿ ਇਹ ਸੰਸਥਾ ਸੋਲਾਂ ਸਾਲ ਤੋਂ ਕੰਮ ਕਰਦੀ ਆ ਰਹੀ ਹੈ ਅਤੇ ਵਹਿਮ-ਭਰਮ, ਦੈਵੀ ਸ਼ਕਤੀ ਰੱਖਣ ਵਾਲਿਆਂ ਵਿਰੁੱਧ ਲਗਾਤਾਰ ਕਾਰਜਸ਼ੀਲ ਹੈ। ਬਹੁਤ ਸਾਰੇ ਪਖੰਡੀ ਸਾਧ ਅਤੇ ਸਾਧਣੀਆਂ ਨੇ ਤਰਕਸ਼ੀਲ ਸੁਸਾਇਟੀ ਦੁਆਰਾ ਕੀਤੇ ਚੈਲਿੰਜ ਨੂੰ ਕਬੂਲ ਕੀਤਾ, ਪਰ ਸਭ ਨੇ ਸੁਸਾਇਟੀ ਕੋਲੋ ਲੋਕਾਂ ਸਾਹਮਣੇ ਲਿਖ ਕੇ ਮੁਆਫੀ ਮੰਗੀ। ਉਹਨਾਂ ਕਿਹਾ ਕਿ ਅੰਗ ਦਾਨ ਕਰਕੇ ਅਸੀਂ ਲੋੜਵੰਦ ਵਿਅਕਤੀਆਂ ਲਈ ਇਸ ਧਰਤੀ ਤੇ ਹੀ ਸਵਰਗ ਪੈਦਾ ਕਰ ਸਕਦੇ ਹਾਂ। ਸੈਮੀਨਾਰ ਪਿਛੋਂ ਡਾਕਟਰਾਂ ਨੇ ਆਏ ਮਰੀਜ਼ਾਂ ਦਾ ਮੁਆਇਨਾ ਕੀਤਾ ਅਤੇ ਅਪਰੇਸ਼ਨ ਦੀਆਂ ਤਰੀਕਾਂ ਵੀ ਦਿੱਤੀਆਂ। ਇਸ ਮੌਕੇ ਤੇ ਦਸ ਵਿਅਕਤੀਆਂ ਨੇ ਸਰੀਰ ਦਾਨ ਅਤੇ ਤੇਰਾਂ ਵਿਅਕਤੀਆਂ ਨੇ ਅੱਖਾਂ ਦਾਨ ਦੇ ਫਾਰਮ ਭਰੇ।

*ਪ੍ਰਧਾਨ:- ਮਾ. ਪਰਮਿੰਦਰ ਪਾਲ,   ਸਕੱਤਰ:- ਜਗਜੀਤ ਸੀਹਾਂ ਦੌਂਦ*

## ਇਕਾਈ ਮੌੜ ਮੰਡੀ

1. ਪਿੰਡ ਰਾਜਗੜ੍ਹ ਕੁੱਬੇ ਵਿਖੇ ਅੱਖਾਂ ਦਾ ਫਰੀ ਚੈੱਕ ਅੱਪ ਕੈਂਪ ਲਗਾਇਆ ਗਿਆ ਅਤੇ ਸਾਰੇ ਮਰੀਜ਼ਾਂ ਨੂੰ ਦਵਾਈ ਮੁਫਤ ਦਿੱਤੀ ਗਈ।
2. ਉਪਰੋਕਤ ਪਿੰਡ ਵਿਖੇ ਹੀ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਪੇਸ਼ ਕੀਤੇ ਗਏ।
3. ਸਥਾਨਕ ਮੰਡੀ ਵਿੱਚ 'ਤਰਕਸ਼ੀਲਤਾ ਦੀ ਲੋੜ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਦੇ ਮੁੱਖ ਵਕਤਾ ਸ੍ਰੀ ਭੂਰਾ ਸਿੰਘ 'ਮਹਿਮਾ' ਸਨ।
4. ਪਿੰਡ ਭੈਣੀ ਚੂਹੜ ਵਿਖੇ ਅੱਖਾਂ ਦਾ ਮੁਫਤ ਚੈਕ ਅੱਪ ਕੈਂਪ ਲਾਇਆ ਗਿਆ। ਜਿਸ ਵਿਚ ਮਰੀਜ਼ਾਂ ਲਈ ਦਵਾਈ ਮੁਫਤ ਦਿੱਤੀ ਗਈ।
5. 19 ਮਾਰਚ ਨੂੰ ਪਿੰਡ ਸ਼ੇਖਪੁਰਾ ਵਿਖੇ ਅੱਖਾਂ ਦਾ ਮੁਫਤ ਚੈੱਕ ਅੱਪ ਕੈਂਪ ਲਾਇਆ।
6. ਪਿੰਡ ਰਾਮਨਗਰ ਵਿਖੇ ਔਰਤ ਚੇਤਨਾ ਦਿਵਸ ਦੇ ਮੌਕੇ ਔਰਤ ਅਤੇ ਪੂਰੀ ਮਨੁੱਖਤਾ ਨੂੰ ਚੇਤਨ ਕਰਨ ਲਈ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ।

ਬਲਦੇਵ ਸਿੰਘ
ਜੋਨ ਸਕੱਤਰ, ਬਠਿੰਡਾ ਜੋਨ।

.................................

## ਅਸਲ 'ਚ ਰੂਹ ਨਹੀਂ, ਗਰੰਥੀ ਦਾ ਲਾਲਚੀ ਮਨ ਭਟਕਦਾ ਸੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਪਿਛਲੇ ਦਿਨੀਂ ਸਥਾਪਿਤ ਹੋਈ ਇਕਾਈ ਕੱਥੂਨੰਗਲ ਨੂੰ ਉਸ ਸਮੇਂ ਪਲੇਠੀ ਦੀ ਸਫਲਤਾ ਹਾਸਲ ਹੋਈ ਜਦੋਂ ਇਕਾਈ ਦੇ ਖਜਾਨਚੀ ਰਾਜਵਿੰਦਰ ਸਿੰਘ ਨੇ ਆਪਣੀਆਂ ਦਲੀਲਾਂ ਨਾਲ ਇਕ ਲੋਟੂ ਬਾਬੇ ਨੂੰ ਬੇਵੱਸ ਕਰਕੇ ਇਕ ਗਰੀਬ ਪ੍ਰੀਵਾਰ ਨੂੰ ਚਾਰ-ਪੰਜ ਸੌ ਦੀ ਪੈਂਦੀ ਚੱਟੀ ਤੋਂ ਬਚਾ ਲਿਆ।

ਗੱਲ ਇਸ ਤਰ੍ਹਾਂ ਹੋਈ ਕਿ ਕੱਥੂਨੰਗਲ ਅੱਡੇ ਤੇ ਫਲਾਂ ਦੀ ਦੁਕਾਨ ਕਰ ਰਹੇ ਘਣਸ਼ਾਮ ਦੀ ਪਿਛਲੇ ਦਿਨੀਂ ਮੌਤ ਹੋ ਗਈ। ਪਰਿਵਾਰ ਨੇ ਘਣਸ਼ਾਮ ਦੀ ਆਤਮਿਕ ਸ਼ਾਤੀ ਲਈ ਅਖੰਡਪਾਠ ਕਰਵਾਇਆ ਅਤੇ ਅਖੰਡ ਪਾਠ ਦੀ ਨਿਸਚਿਤ ਪੂਜਾ ਵੀ ਦਿੱਤੀ। ਪਰ ਉਹ ਬਿਸਤਰੇ ਅਤੇ ਬਰਤਨ ਆਦਿ ਨਾ ਦੇ ਸਕੇ। ਇਸ ਰਸਮ ਉਪਰੰਤ ਘਣਸ਼ਾਮ ਦੀ 'ਭਟਕਦੀ ਰੂਹ' ਦਾ ਉਦੋਂ ਪਤਾ ਲੱਗਾ ਜਦੋਂ ਅਖੰਡ ਪਾਠ ਕਰਨ ਵਾਲੀ ਟੀਮ ਦਾ ਮੋਹਰੀ ਪਿੰਡ ਕੋਟਲਾ ਸਣੀਦਾਂ ਦੇ ਗੁਰਦਵਾਰੇ ਦਾ ਸੇਵਾਦਾਰ ਨੇ ਫਲਾਂ ਦੀ ਦੁਕਾਨ ਕਰ ਰਹੇ ਘਣਸ਼ਾਮ ਦੇ ਪੁੱਤਰਾਂ ਸੰਜੇ, ਸੁੰਦਰ ਅਤੇ ਸੰਤੋਸ਼ ਨੂੰ ਦੱਸਿਆ ਕਿ ਰਾਤੀਂ ਹੀ ਉਹਨਾਂ ਦੇ ਪਿਤਾ ਦੀ ਰੂਹ ਉਸਨੂੰ (ਸੇਵਾਦਾਰ) ਨੂੰ ਮਿਲੀ ਹੈ ਅਤੇ ਘਣਸ਼ਾਮ ਦੀ ਰੂਹ ਨੇ ਦੱਸਿਆ ਹੈ ਕਿ ਉਹ ਬਿਸਤਰੇ ਅਤੇ ਬਰਤਨਾਂ ਤੋਂ ਬਿਨਾਂ ਬਹੁਤ ਤੰਗ ਹੈ। ਇਸ ਤਰ੍ਹਾਂ ਅਸਿੱਧੇ ਰੂਪ ਵਿਚ ਉਸਨੇ ਮਾਸੂਮ ਕਾਰੋਬਾਰੀ ਬੰਦਿਆਂ ਅੱਗੇ ਬਿਸਤਰੇ ਅਤੇ ਬਰਤਨਾਂ ਦੀ ਮੰਗ ਰੱਖ ਦਿੱਤੀ।

ਸਬੱਬ ਨਾਲ ਹੀ ਨੇੜਲੀ ਦੁਕਾਨ ਤੇ ਕੈਮਿਸਟ ਦੀ ਦੁਕਾਨ ਕਰ ਰਹੇ ਇਕਾਈ ਕੱਥੂਨੰਗਲ ਦੇ ਖਜ਼ਾਨਚੀ ਰਜਵਿੰਦਰ ਸਿੰਘ ਕੋਲ ਉਪਰੋਕਤ ਗੱਲ ਪਹੁੰਚ ਗਈ। ਰਜਵਿੰਦਰ ਸਿੰਘ ਖੁਦ ਸੇਵਾਦਾਰ ਕੋਲ ਪੁੱਜੇ ਅਤੇ ਸਾਰੀ ਗੱਲ ਸੇਵਾਦਾਰ ਤੋਂ ਸੁਣੀ। ਰਜਵਿੰਦਰ ਸਿੰਘ ਨੇ ਮੌਕਾ ਤਾੜ ਕੇ ਆਪਣੇ ਤਰਕ ਹਥਿਆਰ ਦੀ ਵਰਤੋਂ ਕਰਦਿਆਂ ਸੇਵਾਦਾਰ ਕੋਲੋਂ ਪੁੱਛਿਆ ਕਿ "ਬਾਬਾ ਕੀ ਤੁਹਾਨੂੰ ਰਾਤੀਂ ਕਿੰਨੇ ਕੁ ਵਜੇ ਘਣਸ਼ਾਮ ਦੀ ਰੂਹ ਮਿਲੀ ਸੀ" ਜਵਾਬ ਵਿੱਚ ਸੇਵਾਦਾਰ ਨੇ ਕਿਹਾ ਕਿ ਰਾਤੀਂ ਇੱਕ ਵਜੇ ਮਿਲੇ ਸਨ ਤੇ ਉਹਨਾਂ ਇਹ ਮੰਗਾਂ ਉਦੋਂ ਹੀ ਕੀਤੀਆਂ ? ਰਜਵਿੰਦਰ ਸਿੰਘ ਨੇ ਸੇਵਾਦਾਰ ਨੂੰ ਕਿਹਾ ਕਿ ਤੁਹਾਡੇ ਤੋਂ ਬਾਅਦ ਘਣਸ਼ਾਮ ਦੀ ਰੂਹ ਮੇਰੇ ਕੋਲ ਆਈ ਸੀ ਤੇ ਮੈਨੂੰ ਦੱਸਿਆ ਕਿ " ਮੇਰੀ (ਘਣਸ਼ਾਮ ਦੀ) ਦਾੜ੍ਹੀ ਬਹੁਤ ਵਧ ਗਈ ਹੈ, ਸੋ ਮੈਨੂੰ ਸ਼ੇਵ ਕਰਨ ਦੀ ਲੋੜ ਹੈ। ਦੂਜਾ ਕਿ ਮੇਰਾ (ਘਣਸ਼ਾਮ ਦਾ) ਚਿੱਤ ਕਰਦੈ ਹੈ ਕਿ ਮੈਂ ਮੀਟ ਵੀ ਖਾਵਾਂ" ਸੋ ਬਾਬਾ ਜੀ ਤੁਸੀਂ ਸਬੱਬ ਨਾਲ ਪੁੱਜ ਗਏ ਹੋ ਹੁਣ ਤੁਸੀਂ ਹੀ ਦੱਸੋ ਭਾਂਡੇ ਬਿਸਤਰਿਆਂ ਦੇ ਨਾਲ ਇਹ



ਦੋਵੇਂ ਕਾਰਜ ਵੀ ਕੀ ਤੁਸੀਂ ਹੀ ਪ੍ਰਾਪਤ ਕਰੋਗੇ ? ਕਿਉਂਕਿ ਘਣ ਸ਼ਾਮ ਦੀ ਰੂਹ ਤੁਹਾਡੇ ਨਾਲ ਕੁਝ ਜ਼ਿਆਦਾ ਹੀ ਹੇਜ਼ ਜਿਤਾ ਰਹੀ ਹੈ, ਹੁਣ ਕਿਵੇਂ ਕਰੀਏ ਤਾਂ ਜੋ ਘਣਸ਼ਾਮ ਦੀ ਰੂਹ ਪੂਰਨ ਸ਼ਾਂਤੀ ਪ੍ਰਾਪਤ ਕਰ ਸਕੇ। ਬਾਬੇ ਨੇ ਇਸ ਦਲੀਲ ਅੱਗੇ ਆਪਣਾ ਪਖੰਡ ਨੰਗਾ ਹੋਣ ਤੇ ਰਾਜਵਿੰਦਰ ਦੇ ਗੋਡੇ ਪਕੜ ਕੇ ਜਾਨ ਛੁਡਾਈ। ਬਾਬੇ ਨੇ ਘਣਸ਼ਾਮ ਦੇ ਪੁੱਤਰਾਂ ਤੋਂ ਵੀ ਮੁਆਫੀ ਮੰਗੀ ਅਤੇ ਇਕਬਾਲ ਕੀਤਾ ਕਿ ਇਹ ਗੱਲਾਂ ਉਹ ਭੋਲੇ-ਭਾਲੇ ਲੋਕਾਂ ਨੂੰ ਲੁੱਟਣ ਵਾਸਤੇ ਹੀ ਕਰ ਰਿਹਾ ਸੀ।

ਬਾਅਦ ਵਿੱਚ ਰਜਵਿੰਦਰ ਸਿੰਘ ਨੇ ਹਾਜ਼ਰ ਲੋਕਾਂ ਨੂੰ ਤਰਕਸ਼ੀਲਤਾ ਤੋਂ ਜਾਣੂ ਕਰਵਾਇਆ।

## ਇਕਾਈ ਸੰਗਰੂਰ

### ਪਿੰਡ ਬਲਿਆਲ ਵਿਖੇ ਤਰਕਸ਼ੀਲ ਮੇਲਾ

ਗੁਰੂ ਰਵੀਦਾਸ ਕਲੱਬ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਯੂਨਿਟ ਸੰਗਰੂਰ ਵੱਲੋਂ ਗ੍ਰਾਮ ਪੰਚਾਇਤ ਬਲਿਆਲ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਹਰਕੇਸ਼ ਦੀ ਨਿਰਦੇਸ਼ਨਾਂ ਹੇਠ 'ਸੁੱਕੀ ਕੁੱਖ' 'ਮਿੱਟੀ ਰੁਦਨ ਕਰੇ' ਅਤੇ 'ਬਾਲ ਭਗਵਾਨ' ਨਾਟਕਾਂ ਦਾ ਮੰਚਨ ਕੀਤਾ ਗਿਆ। ਨਾਟਕ ਸੁੱਕੀ ਕੁੱਖ ਵਿਚ ਉਸ ਔਰਤ ਦੇ ਸੰਤਾਪ ਨੂੰ ਦਰਸਾਇਆ ਗਿਆ ਜਿਸ ਦੇ ਕੋਈ ਬੱਚਾ ਨਹੀਂ। ਕਿਸ ਕਿਸ ਤਰ੍ਹਾਂ ਇੱਕ ਤਾਂਤਰਿਕ ਉਸ ਨੂੰ ਬੱਚਾ ਪ੍ਰਾਪਤ ਕਰਨ ਲਈ ਕਿਸੇ ਹੋਰ ਬੱਚੇ ਦੀ ਬਲੀ ਦੇਣ ਲਈ ਪ੍ਰੇਰਿਤ ਕਰਦਾ ਹੈ। ਨਾਟਕ 'ਮਿੱਟੀ ਰੁਦਨ ਕਰੇ' ਵਿੱਚ ਨਸ਼ਿਆਂ ਵਿੱਚ ਗ੍ਰਸਤ ਵਿਅਕਤੀ ਦੇ ਅੰਤ ਅਤੇ ਉਸਦੀ ਪਤਨੀ ਦੀ ਬੇਸਹਾਰਾ ਹਾਲਤ ਦਾ ਦੁਖਾਂਤ ਸੀ। ਇਸੇ ਤਰ੍ਹਾਂ ਨਾਟਕ 'ਬਾਲ ਭਗਵਾਨ' ਵਿੱਚ ਦਿਖਾਇਆ ਗਿਆ ਹੈ ਕਿ ਕਿਸ ਤਰ੍ਹਾਂ ਅਗਿਆਨੀ ਲੋਕ ਇਕ ਸਿੱਧਰੇ ਜਿਹੇ ਲੜਕੇ ਨੂੰ ਭਗਵਾਨ ਮੰਨਣ ਲੱਗ ਜਾਂਦੇ ਹਨ। ਇਸ ਦੇ ਨਾਲ ਹੀ ਇਸੇ ਟੀਮ ਵੱਲੋਂ ਹਰਭਜਨ ਮਾਨ ਦੇ ਗੀਤ 'ਧੀ ਦੀ ਪੁਕਾਰ' ਤੇ ਅਧਾਰਿਤ ਕੋਰਿਓਗ੍ਰਾਫੀ ਦੀ ਪੇਸ਼ਕਾਰੀ ਕੀਤੀ ਗਈ। ਰਾਤ ਇੱਕ ਵਜੇ ਤੱਕ ਚੱਲੇ ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਗੁਰਬਚਨ ਸਿੰਘ ਭੱਟੀਵਾਲ ਚੇਅਰਮੈਨ ਸਹਿਕਾਰੀ ਬੈਂਕ ਨੇ ਆਪਣੇ ਭਾਸ਼ਣ ਵਿੱਚ ਲੋਕਾਂ ਨੂੰ ਰਾਜਨੀਤਿਕ ਧੜੇਬੰਦੀਆਂ ਤੋਂ ਉੱਪਰ ਉੱਠ ਕੇ ਆਪਣੀਆਂ ਸਮੱਸਿਆਵਾਂ ਨੂੰ ਰਲ ਮਿਲ ਕੇ ਹੱਲ ਕਰਨ ਦਾ ਸੱਦਾ ਦਿੱਤਾ ਅਤੇ ਕਲੱਬ ਨੂੰ 21000 ਰੁਪਏ ਦੀ ਸਹਾਇਤਾ ਦਾ ਐਲਾਨ ਕੀਤਾ। ਇਸ ਪ੍ਰੋਗਰਾਮ ਦੀ ਪ੍ਰਧਾਨਗੀ ਪ੍ਰਕਾਸ਼ ਚੰਦ ਗਰਗ ਚੇਅਰਮੈਨ ਭੂਮੀ ਵਿਕਾਸ ਤੇ ਕੱਲਰ ਸੁਧਾਰ ਨੇ ਕੀਤੀ ਅਤੇ ਰਵਿਦਾਸ ਕਲੱਬ ਤੇ ਤਰਕਸ਼ੀਲ ਸੁਸਾਇਟੀ ਦੀ ਇਹੋ ਜਿਹੇ ਉਸਾਰੂ ਪ੍ਰੋਗਰਾਮ ਕਰਾਉਣ ਲਈ ਸ਼ਲਾਘਾ ਕੀਤੀ। ਇਸ ਮੌਕੇ ਲੋਕ ਪੱਖੀ ਗਤੀਵਿਧੀਆਂ ਵਿਚ ਭਾਗ ਲੈਣ ਬਦਲੇ ਮੈਡਮ ਗੀਤੂ ਜੋਸ਼ੀ ਨੂੰ ਸਨਮਾਨਿਤ ਕੀਤਾ ਗਿਆ।

ਤਰਕਸ਼ੀਲ ਸੁਸਾਇਟੀ ਯੂਨਿਟ ਸੰਗਰੂਰ ਦੇ ਪ੍ਰਧਾਨ ਡਾ. ਏ. ਐਸ. ਮਾਨ ਨੇ ਲੋਕਾਂ ਨੂੰ ਦੱਸਿਆ ਕਿ ਜਿਹੜੀਆਂ ਗੱਲਾਂ ਨੂੰ ਆਮ ਲੋਕ ਕਸਰ, ਛਾਇਆ, ਭੂਤਪ੍ਰੇਤ ਸਮਝਦੇ ਹਨ, ਅਸਲ ਵਿੱਚ ਇਹ ਮਾਨਸਿਕ ਰੋਗ ਹੁੰਦੇ ਹਨ। ਇਹਨਾਂ ਦਾ ਹੱਲ ਅਖੌਤੀ ਸਿਆਣੇ, ਪਾਖੰਡੀ ਬਾਬਿਆਂ ਆਦਿ ਕੋਲ ਨਹੀਂ, ਸਗੋਂ ਮਾਨਸਿਕ ਰੋਗਾਂ ਦੇ ਡਾਕਟਰ, ਹੋਮਿਓਪੈਥੀ ਡਾਕਟਰ ਜਾਂ ਤਰਕਸ਼ੀਲ ਕਰ ਸਕਦੇ ਹਨ। ਪ੍ਰੋ. ਜਗਦੇਵ ਸਿੰਘ ਸੋਹੀ ਨੇ ਸੁਸਾਇਟੀ ਵਲੋਂ ਹੱਲ ਕੀਤੇ ਹੋਏ ਕੇਸਾਂ ਬਾਰੇ ਦੱਸਦੇ ਹੋਏ ਲੋਕਾਂ ਨੂੰ ਵਿਗਿਆਨਿਕ ਸੋਚ ਅਪਣਾਉਣ ਲਈ ਕਿਹਾ। ਉਹਨਾਂ ਕਿਹਾ ਕਿ ਅਗਰ ਕਿਸੇ ਘਰ ਵਿੱਚ ਇੱਟਾਂ ਰੋੜੇ ਡਿੱਗਦੇ ਹੋਣ, ਆਟੇ ਵਿੱਚ ਖੂਨ ਡਿੱਗਦਾ ਹੋਵੇ, ਬੰਦ ਪੇਟੀ ਜਾਂ ਟਰੰਕ ਵਿਚੋਂ ਕੱਪੜਿਆਂ ਨੂੰ ਅੱਗ ਲੱਗਦੀ ਹੋਵੇ ਜਾਂ ਕੱਟੇ ਜਾਂਦੇ ਹੋਣ ਆਦਿ ਕੇਸ ਕਿਸੇ ਚਲਾਕ ਵਿਅਕਤੀ ਦੀ ਸ਼ਰਾਰਤ ਜਾਂ ਮਾਨਸਿਕ ਰੋਗੀ ਦੇ ਕਾਰਨਾਮੇ ਹੁੰਦੇ ਹਨ।

ਗੁਰਮੀਤ ਸਿੰਘ ਭੱਟੀਵਾਲ ਕਿਸਾਨ ਆਗੂ ਨੇ ਲੋਕਾਂ ਨੂੰ ਸਰਕਾਰ ਦੀਆਂ ਕਿਸਾਨ ਮਜ਼ਦੂਰ ਮਾਰੂ ਨੀਤੀਆਂ ਤੋਂ ਜਾਣੂ ਕਰਵਾਇਆ ਅਤੇ ਲੋਕਾਂ ਨੂੰ ਲਾਮਬੰਦ ਹੋਣ ਦਾ ਸੱਦਾ ਦਿੱਤਾ। ਸਟੇਜ ਦਾ ਸੰਚਾਲਨ ਡਾ. ਗੁਰਮੀਤ ਸਿੰਘ ਲੈਕਚਰਾਰ ਨੇ ਬੜੇ ਹੀ ਸੁਚੱਜੇ ਢੰਗ ਨਾਲ ਕੀਤਾ। ਪਿੰਡ ਦੇ ਸਰਪੰਚ ਜਗਦੀਸ਼ ਸਿੰਘ ਨੇ ਆਏ ਮਹਿਮਾਨ ਨੂੰ ਜੀ ਆਇਆ ਕਿਹਾ ਅਤੇ ਇਸ ਪ੍ਰੋਗਰਾਮ ਲਈ ਪੰਚਾਇਤ ਵੱਲੋਂ 3100 ਰੁਪਏ ਦੀ ਸਹਾਇਤਾ ਦਿੱਤੀ। ਗੁਰੂ ਰਵਿਦਾਸ ਕਲੱਬ ਦੇ ਪ੍ਰਧਾਨ ਰਾਮਧਨ ਸਿੰਘ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ।

*ਡਾ. ਅਮਰਜੀਤ ਸਿੰਘ ਮਾਨ*
*ਪ੍ਰਧਾਨ- ਇਕਾਈ ਸੰਗਰੂਰ*

## ਇਕਾਈ ਫਗਵਾੜਾ

### ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਫਗਵਾੜਾ ਨੇ ਨੌਜਵਾਨ ਸਭਾ ਗੁੜਾ (ਜਲੰਧਰ) ਦੇ ਸਹਿਯੋਗ ਨਾਲ 22 ਮਾਰਚ ਨੂੰ ਗੁੜਾ ਪਿੰਡ ਵਿਖੇ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਸਮਾਗਮ ਦੀ ਵਿਸ਼ੇਸ਼ਤਾ ਇਹ ਸੀ ਕਿ ਇਥੇ ਮਰਦਾਂ ਦੇ ਮੁਕਾਬਲੇ ਔਰਤਾਂ ਦੀ ਗਿਣਤੀ ਕਿਤੇ ਜ਼ਿਆਦਾ ਸੀ। ਸਮਾਗਮ ਦੀ ਸ਼ੁਰੂਆਤ ਪ੍ਰਗਤੀ ਕਲਾ ਕੇਂਦਰ ਲਾਂਦੜਾ ਦੀ ਨਾਟਕ ਟੀਮ ਵੱਲੋਂ 'ਧੀ ਦੀ ਪੁਕਾਰ' ਕੋਰੀਓਗ੍ਰਾਫੀ ਨਾਲ ਕੀਤੀ ਜਿਸ ਨੇ ਦਰਸ਼ਕਾਂ ਨੂੰ ਗਮਗੀਨ ਕਰ ਦਿੱਤਾ। ਫਿਰ ਇਸੇ ਟੀਮ ਨੇ ਗੁਰਸ਼ਰਨ ਭਾਅ ਰਚਿਤ ਨਾਟਕ ਤਮਾਸ਼ਾ -ਏ- ਹਿੰਦੋਸਤਾਨ ਨਾਟਕ ਦਾ ਮੰਚਨ ਕੀਤਾ ਗਿਆ। ਸਮਾਗਮ ਦੇ ਦੌਰਾਨ ਸੁਸਾਇਟੀ ਆਗੂ ਸੁਰਿੰਦਰ ਪਾਲ ਨੇ ਜਾਦੂ ਦੇ ਟ੍ਰਿਕ ਕਰਕੇ ਦਰਸ਼ਕਾਂ ਨੂੰ ਜਾਦੂ ਦੇ ਭੇਦਾਂ ਤੋਂ ਜਾਣੂ ਕਰਵਾਇਆ। ਫਿਰ ਜਲੰਧਰ ਜੋਨ ਦੇ ਪ੍ਰਧਾਨ ਸ੍ਰੀ ਸਤਪਾਲ ਸਲੋਹ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਸੁਸਾਇਟੀ ਦੇ ਕਾਰਕੁੰਨਾਂ ਨੇ ਸਟੇਜ ਉੱਤੇ ਅੱਗ ਵਾਂਗ ਦਗਦੇ ਸੰਗਲਾਂ ਨੂੰ ਹੱਥਾਂ ਨਾਲ ਠੰਡਾ ਕਰਕੇ ਦਰਸ਼ਕਾਂ ਨੂੰ ਭੈਅ-ਭੀਤ ਕਰ ਦਿੱਤਾ। ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਮੈਂਬਰ ਮਾਸਟਰ ਸੁਖਦੇਵ ਫਗਵਾੜਾ ਨੇ ਹਾਜਰੀਨ ਨੂੰ ਗੈਬੀ ਸ਼ਕਤੀਆਂ ਦੇ ਦਾਅਵਿਆਂ ਬਾਰੇ ਬਾਬਿਆਂ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਕਿ ਪਰਜੀਵੀ ਸੰਤ, ਸਿਆਣੇ, ਸਾਧ, ਜੋਤਸ਼ੀ ਆਦਿ ਸਮਾਜ ਤੋਂ ਭੱਜੇ ਹੋਏ, ਕੰਮਚੋਰ ਅਤੇ ਮੁਲਜ਼ਮ ਕਿਸਮ ਦੇ ਲੋਕ ਹਨ ਜੋ ਅਨਪੜ੍ਹ ਅਤੇ ਅੰਧਵਿਸ਼ਵਾਸੀ ਲੋਕਾਂ ਦੀ ਮਜ਼ਬੂਰੀ ਦਾ ਫਾਇਦਾ ਉਠਾ ਕੇ ਉਨ੍ਹਾਂ ਦੀ ਆਰਥਿਕ, ਮਾਨਸਿਕ ਅਤੇ ਸਰੀਰਕ ਲੁੱਟ ਕਰਦੇ ਹਨ ਜਿਨਾਂ ਨੂੰ ਰਾਜ ਕਰਤਾ ਲੋਕਾਂ ਦਾ ਅਸ਼ੀਰਵਾਦ ਪ੍ਰਾਪਤ ਹੈ। ਉਨ੍ਹਾਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਇਨ੍ਹਾਂ ਬਾਬਿਆਂ ਤੋਂ ਬਚਣ ਲਈ ਜੀਵਨ ਦੀਆਂ ਦੁਰਘਟਨਾਵਾਂ ਪ੍ਰਤੀ ਤਰਕਸ਼ੀਲ ਨਜ਼ਰੀਆਂ ਅਪਨਾਉਣਾ ਜਰੂਰੀ ਹੈ। ਫਗਵਾੜਾ ਇਕਾਈ ਦੇ ਪ੍ਰਧਾਨ ਸ੍ਰੀ ਬਲਵੀਰ ਦੁਸਾਂਝ ਨੇ ਦੂਰ-ਦੁਰਾਡੇ ਇਲਾਕੇ ਤੋਂ ਆਏ ਲੋਕਾਂ ਦਾ ਧੰਨਵਾਦ ਕੀਤਾ। ਪ੍ਰੋਗਰਾਮ ਦੌਰਾਨ ਸੰਗੀਤ ਮੰਡਲੀ ਚੱਕ ਦੇਸਰਾਜ ਦੇ ਕਲਾਕਾਰਾਂ ਨੇ ਤਰਕਸ਼ੀਲ ਅਤੇ ਅਗਾਂਹ ਵਧੂ ਗੀਤ ਗਾ ਕੇ ਇਸ ਪ੍ਰੋਗਰਾਮ ਨੂੰ ਹੋਰ ਰੌਚਿਕ ਬਣਾਇਆ। ਸਟੇਜ ਸੰਚਾਲਨ ਦੀ ਜਿੰਮੇਵਾਰੀ ਸੁਰਿੰਦਰ ਨੇ ਬਾਖੂਬੀ ਨਿਭਾਈ।

ਜਸਵਿੰ ਦਰ ਸਿੰਘ, ਸਕੱਤਰ।

## ਇਕਾਈ ਬਰਗਾੜੀ ਕੋਟਕਪੂਰਾ

### ਲੋਕਾਂ ਦੇ ਭਰੇ ਇੱਕਠ 'ਚ ਸਾਧ ਨੇ ਮਾਫੀ ਮੰਗੀ

ਬੰਬੀਹਾ ਭਾਈ ਦੇ ਇਕਬਾਲ ਖਾਂ ਨਾਮਕ ਸਾਧ ਨੇ ਪਿੰਡ ਔਲਖ ਦੇ ਦੋ ਸਕੇ

ਭਰਾਵਾਂ ਨੂੰ ਗੁੰਮਰਾਹ ਕਰਕੇ ਇਕ ਦੂਜੇ ਦੀ ਜਾਨ ਦੇ ਦੁਸ਼ਮਣ ਬਣਾ ਦਿੱਤਾ। ਵੱਡੇ ਭਰਾ ਦੇ ਲੜਕੇ ਦੀ ਹੋਈ ਮੌਤ ਬਾਰੇ ਸਾਧ ਨੇ ਛੋਟੇ ਭਰਾ ਦਾ ਨਾਮ ਲੈ ਦਿੱਤਾ ਸੀ। ਛੋਟੇ ਭਰਾ ਅਤੇ ਪਿੰਡ ਔਲਖ ਦੀ ਪੰਚਾਇਤ ਦੇ ਪਹੁੰਚ ਕਰਨ ਤੇ ਇਕਾਈ ਬਰਗਾੜੀ ਨੇ ਮਸਲਾ ਪੁਲਿਸ ਦੇ ਧਿਆਨ 'ਚ ਲਿਆਦਾਂ ਜਿਸ ਤੇ ਉਕਤ ਸਾਧ ਨੇ ਔਲਖ ਦੇ ਲੋਕਾਂ ਦੇ ਇਕੱਠ 'ਚ ਆ ਕੇ ਮਾਫੀ ਮੰਗਣ ਦੀ ਗੱਲ ਮੰਨੀ। ਮਿਥੇ ਦਿਨ ਉਸਨੇ ਸਟੇਜ ਤੋਂ ਬੋਲ ਕੇ ਸਵੀਕਾਰ ਕੀਤਾ ਕਿ ਸਾਧਾਂ ਕਹਿਣ ਨਾਲ ਮਸਲੇ ਬਣਦੇ ਜਾਂ ਵਿਗੜਦੇ ਨਹੀਂ ਹਨ। ਇਹ ਮੇਰਾ ਕੇਵਲ ਰੋਟੀ-ਰੋ ਜੀ ਦਾ ਮਸਲਾ ਹੈ।

ਬੁਲਾਰੇ:- ਕ੍ਰਿਸ਼ਨ ਬਰਗਾੜੀ, ਰਜਿੰਦਰਜੀਤ, ਐਸ. ਬਰਜਿੰਦਰ
ਸਟੇਜ:- ਬਲਵਿੰਦਰ ਔਲਖ, ਪੱਤਰਕਾਰ

................

ਪ੍ਰੋਗਰਾਮ :- ਇਕਾਈ ਚੋਹਲਾ ਸਾਹਿਬ ਵੱਲੋਂ ਕਰਵਾਏ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲੇ ਵਿਚ ਸ਼ਮੂਲੀਅਤ
ਨਾਟਕ ਟੀਮ:- ਲੋਕ ਕਲਾ ਮੰਚ ਮੁੱਲਾਂਪੁਰ
ਸਕਿਟਾਂ:- ਤਰਕਸ਼ੀਲ ਸੁਸਾਇਟੀ ਪੰ: ਇਕਾਈ ਚੌਂਕ ਮਹਿਤਾ
ਬੁਲਾਰੇ:- ਰਜਿੰਦਰ ਭਦੌੜ, ਕ੍ਰਿਸ਼ਨ ਬਰਗਾੜੀ
ਮੈਜ਼ਿਕ:- ਰੇਸ਼ਮ ਠੱਠੀ ਭਾਈ, ਸਤਵਿੰਦਰ ਪਾਲ ਸਿੰਘ
ਤਰਕਸ਼ੀਲ ਪ੍ਰਦਰ ਸਨੀ ਤੇ ਪੁਸਤਕ ਪ੍ਰਦਰ ਸ਼ਨੀ :- ਐਸ. ਬਰਜਿੰਦਰ
ਸਟੇਜ ਸਕੱਤਰ:- ਹਰਜੀਤ ਸਿੰਘ, ਜ਼ੋਨ ਪ੍ਰਧਾਨ
ਪ੍ਰੋਗਰਾਮ ਸ਼ੇਰੇ -ਏ-ਪੰਜਾਬ ਸਪੋਰਟਸ ਕਲੱਬ ਪਿੰਡ ਖਾਰਾ ਵੱਲੋਂ

### ਪਿੰਡ ਖਾਰਾ ਵਿਖੇ ਤਰਕਸ਼ੀਲ ਨਾਟਕ ਮੇਲਾ

ਨਾਟਕ ਟੀਮ:- ਚੇਤਨਾ ਕਲਾ ਮੰਚ ਰਾਮਪੁਰਾ ਫੂਲ, ਨਿਰਦੇਸ਼ਕ ਸੁਖਵਿੰਦਰ ਚੀਦਾ
ਸੰਗੀਤ ਮੰਡਲੀ:- ਲੋਕ ਸੰਗੀਤ ਮੰਡਲੀ ਜੀਦਾ, ਨਿਰਦੇਸ਼ਕ ਜਗਸੀਰ ਜੀਦਾ
ਮੈਜ਼ਿਕ ਅਤੇ ਸਟੇਜ਼ ਸਕੱਤਰ:- ਰਾਜਿੰਦਰ ਜੀਤ ਕੋਟਕਪੂਰਾ
ਪ੍ਰਬੰਧ:- ਜਗਦੀਪ ਖਾਰਾ, ਬਲਤੇਜ ਸਿੰਘ, ਬਿੰਦਰ ਸਿੰਘ, ਸਾਧੂ ਸਿੰਘ
ਵਿਸ਼ੇਸ਼:- ਵਰ੍ਹਦੇ ਮੀਂਹ ਅਤੇ ਦੋ ਬਾਰ ਜਗ੍ਹਾ ਬਦਲਣ ਦੇ ਬਾਵਜ਼ੂਦ ਲੋਕਾਂ ਦੇ ਭਰਵੇਂ ਇੱਕਠ ਨੇ ਮੇਲੇ ਦਾ ਖ਼ੂਬ ਅਨੰਦ ਮਾਣਿਆਂ।
ਪ੍ਰੋਗਰਾਮ :- ਸ. ਹ. ਸ. ਟਹਿਣਾ ਵਿਖੇ 10 ਰੋਜਾ ਐਨ. ਐਸ. ਐਸ. ਕੈਂਪ ਦੀ ਸਮਾਪਤੀ ਤੇ ਤਰਕਸ਼ੀਲ ਪ੍ਰੋਗਰਾਮ
ਬੁਲਾਰੇ ਤੇ ਮੈਜ਼ਿਕ:- ਰੇਸ਼ਮ ਠੱਠੀ ਭਾਈ, ਰਾਜਿੰਦਰ ਜੀਤ, ਐਸ. ਬਰਜਿੰਦਰ
ਪ੍ਰਬੰਧ:- ਸ੍ਰੀ ਰਘੁਬੀਰ ਸਿੰਘ ਖਹਿਰਾ ਯੂਥ ਕੋਆਰਡੀਨੇਟਰ ਨਹਿਰੂ ਯੁਵਾ ਕੇਂਦਰ ਫਰੀਦਕੋਟ, ਬਲਦੇਵ ਸਿੰਘ ਮਾ: ਗੁਰਜੀਤ ਟਹਿਣਾ ਤੇ ਐਨ. ਐਸ. ਐਸ. ਵਲੰਟੀਅਰ ਲੜਕੀਆਂ।
ਵਿਸ਼ੇਸ਼ - ਪ੍ਰੋਗਰਾਮ ਤੋਂ ਬਾਅਦ ਵਿਦਿਆਰਥੀਆਂ ਨੇ ਵਿਸ਼ੇਸ਼ ਰੁਚੀ ਦਿਖਾ ਕੇ ਕਈ ਸੁਆਲ ਕੀਤੇ ਜਿਨ੍ਹਾਂ ਦਾ ਢੁਕਵਾਂ ਜਵਾਬ ਦਿੱਤਾ ਗਿਆ।
ਪ੍ਰੋਗਰਾਮ:- ਸ. ਹ. ਸ. ਮੱਤਾ ਵਿਖੇ ਦਸ ਰੋਜ਼ਾ ਐਨ. ਐਸ. ਐਸ. ਕੈਂਪ ਦੀ ਸਮਾਪਤੀ ਤੇ ਤਰਕਸ਼ੀਲ ਪ੍ਰੋਗਰਾਮ
ਬੁਲਾਰੇ ਤੇ ਮੈਜ਼ਿਕ:- ਰੇਸ਼ਮ ਠੱਠੀ ਭਾਈ, ਰਜਿੰਦਰਜੀਤ
ਪ੍ਰਬੰਧ:- ਸ੍ਰੀ ਰਘੁਬੀਰ ਸਿੰਘ ਖਹਿਰਾ, ਨਹਿਰੂ ਯੁਵਾ ਕੇਂਦਰ ਫਰੀਦਕੋਟ ਤੇ ਐਨ. ਐਸ. ਐਸ. ਵਲੰਟੀਅਰ ਲੜਕੀਆਂ
ਵਿ ਸ਼ੇਸ਼:- ਪ੍ਰੋਗਰਾਮ ਤੋਂ ਬਾਅਦ ਵਿਦਿਆਰਥਣਾਂ ਨੇ ਵਿਸ਼ੇਸ਼ ਰੁਚੀ ਦਿਖਾ ਕੇ ਕਈ ਸੁਆਲ ਕੀਤੇ ਜਿਨ੍ਹਾਂ ਦਾ ਢੁਕਵਾਂ ਉਤਰ ਦਿੱਤਾ ਗਿਆ।

**ਇਕਾਈ ਬਰੇਟਾ**

### ਤਰਕਸ਼ੀਲ ਮੇਲਾ

ਸਥਾਨ : ਦਾਣਾ ਮੰਡੀ ਬਰੇਟਾ
ਨਾਟਕ ਟੀਮ : ਲੋਕ ਰੰਗ ਮੰਚ ਬਰਨਾਲਾ
ਤਕਰੀਰ: ਭੂਰਾ ਸਿੰਘ ਮਹਿਮਾ(ਜ਼ੋਨ ਪ੍ਰਧਾਨ).ਰਣਜੀਤ ਸਿੰਘ (ਇਨਕਲਾਬੀ ਕੇਂਦਰ)
ਜਾਦੂ ਦੇ ਟ੍ਰਿਕ : ਹਰਬੰਸ ਲਾਲ ਬਰੇਟਾ, ਭੀਮ ਮੰਡੇਰ
ਸਹਿਯੋਗ :ਨਛੱਤਰ ਬਰੇਟਾ, ਪੈਦ ਦਰਸ਼ਨ ਕੁਮਾਰ, ਸੁਖਦੇਵ ਮੰਡੇਰ
ਸਟਾਲ\ਪ੍ਰਦਰਸ਼ਨੀ : ਗੁਰਮੇਲ ਜਲਵੇੜਾ. ਅਮਨ, ਪ੍ਰਿਤਪਾਲ ਕੁਲਰੀਆਂ. ਨਛੱਤਰ ਬਰੇਟਾ
ਮੰਚ ਸੰਚਾਲਨ: ਹਰਬੰਸ ਲਾਲ ਬਰੇਟਾ. ਅਸ਼ਵਨੀ ਖੁਡਾਲ

..........................

**ਇਕਾਈ ਮੌੜ ਮੰਡੀ**

1 ਤਰਕਸ਼ੀਲਤਾ ਦੀ ਲੋੜ ਵਿਸ਼ੇ ਤੇ ਸੈਮੀਨਾਰ ਕਰਵਾਇਆ ਜਿਸਦੇ ਮੁੱਖ ਵਕਤਾ ਭੂਰਾ ਸਿੰਘ ਮਹਿਮਾ ਸਨ।
2 ਤਰਕਸ਼ੀਲ ਮੇਲਾ ਕਰਵਾਇਆ ਗਿਆ। ਨਾਟਕ ਤੇ ਗੀਤ ਸੰਗੀਤ ਦੇ ਪ੍ਰੋਗਰਾਮ ਪੇਸ਼ ਕੀਤੇ ਗਏ।
3 ਪਿੰਡ ਭੈਣੀ ਚੂਹੜ ਤੇ ਪਿੰਡ ਰਾਜਗੜ੍ਹ ਕੁੱਬੇ ਵਿੱਚ ਅੱਖਾਂ ਦੇ ਮੁਫ਼ਤ ਆਪਰੇਸ਼ਨ ਕੈਂਪ ਲਗਾਏ ਗਏ। ਮਰੀਜ਼ਾਂ ਨੂੰ ਦਵਾਈ ਮੁਫ਼ਤ ਦਿੱਤੀ ਗਈ।
4 ਔਰਤ ਦਿਵਸ ਦੇ ਮੌਕੇ ਤੇ ਸਮਾਗਮ ਕੀਤਾ ਗਿਆ।

**ਇਕਾਈ ਮੁਕਤਸਰ ਲੱਖਵਾਲੀ**

### 12 ਅਪ੍ਰੈਲ 2000 ਨੂੰ ਤਰਕਸ਼ੀਲ ਮੇਲਾ

ਸਥਾਨ : ਪਿੰਡ ਭੂੰਦੜ
ਤਰਕਸ਼ੀਲ ਮੇਲੇ ਵਿੱਚ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ, ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗੀਤ ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ।
ਮੈਜਿਕ ਟ੍ਰਿਕ : ਸੁਖਮੰਦਰ ਸਿੰਘ ਬਿੰਦਰ ਖਿਉਵਾਲੀ
ਸਟੇਜ ਸੰਚਾਲਨ : ਰਾਮ ਸਵਰਨ ਲੱਖੇਵਾਲੀ

**ਇਕਾਈ ਫਾਜ਼ਿਲਕਾ**

### ਤਰਕਸ਼ੀਲ ਮੇਲਾ:

ਫਾਜ਼ਿਲਕਾ ਇਕਾਈ ਵੱਲੋਂ ਇਸ ਸਰਹੱਦੀ ਸ਼ਹਿਰ ਵਿੱਚ 23 ਮਾਰਚ ਦੇ
ਅਮਰ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਨੂੰ
ਸਮਰਪਿਤ ਵਿਸ਼ਾਲ ਤਰਕਸ਼ੀਲ ਮੇਲਾ ਨਵੀਂ ਦਾਣਾ ਮੰਡੀ ਫਾਜ਼ਿਲਕਾ
ਵਿਖੇ ਕਰਵਾਇਆ ਗਿਆ। ਜਿਸ ਵਿੱਚ ਨਾਟਕ, ਗੀਤ ਸੰਗੀਤ,
ਕੋਰੀਉਗ੍ਰਾਫੀ ਤੇ ਜਾਦੂ ਸ਼ੋਅ ਪੇਸ਼ ਕੀਤੇ ਗਏ। ਲੋਕ ਰੰਗ-ਮੰਚ ਮੰਡੀ
ਲਾਧੂਕਾ ਦੀ ਨਾਟਕ ਟੀਮ ਵੱਲੋਂ '...ਤੇ ਦੇਵ ਪੁਰਸ਼ ਹਾਰ ਗਏ' ਅਤੇ
ਟੋਆ ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਨਾਟਕਾਂ ਵਿੱਚ ਮਿਲਖਾ
ਸਿੰਘ, ਗੁਰਦੀਪ, ਡਾ. ਰਮੇਸ਼ ਕੁਮਾਰ, ਲਾਲ ਚੰਦ ਗੋਲਡਨ, ਭਗਤ ਸਿੰਘ,
ਭਗਵਾਨ ਚੰਦ, ਵਜ਼ੀਰ ਸਿੰਘ ਤੇ ਅਮਨ ਨੇ ਚੰਗੀ ਅਦਾਕਾਰੀ ਕੀਤੀ।
ਮੰਡੀ ਲਾਧੂਕਾ ਇਕਾਈ ਵੱਲੋਂ ਬਣਾਈ ਗਈ ਇਸ ਨਾਟਕ ਟੀਮ ਵੱਲੋਂ
ਪੇਸ਼ ਕੀਤੀ ਗਈ ਕੋਰੀਉਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਵਿੱਚ ਮਿਸ ਨੀਰੂ
ਨੇ ਦਰਸ਼ਕਾਂ ਨੂੰ ਖ਼ੂਬ ਪ੍ਰਭਾਵਿਤ ਕੀਤਾ। ਜਲਾਲਾਬਾਦ(ਪੱਛਮੀ) ਇਕਾਈ
ਵੱਲੋਂ ਬਲਵਿੰਦਰ ਪਹਿਲਵਾਨ ਦੀ ਨਿਰਦੇਸ਼ਨਾ ਹੇਠ ਪੇਸ਼ ਕੀਤੀਆਂ
ਗਈਆਂ ਕੋਰੀਓਗ੍ਰਾਫੀਆਂ 'ਬਾਬਾ ਵੈਦ ਰੋਗੀਆਂ ਦਾ' ਤੇ 'ਤਰਕਸ਼ੀਲ
ਸੁੱਖਾ' ਵੀ ਦਰਸ਼ਕਾਂ ਨੂੰ ਝੰਜੋੜ ਗਈਆਂ। ਕੋਰੀਓਗ੍ਰਾਫ਼ੀਆਂ ਵਿੱਚ ਅਜੈ
ਕੁਮਾਰ, ਮੁਕੇਸ਼ ਕੁਮਾਰ, ਸੁਰਿੰਦਰ ਲਾਡੀ ਅਤੇ ਸੁਰਿੰਦਰ ਬਿੱਟੂ ਨੇ ਕਮਾਲ

ਬਾਕੀ ਸਫ਼ਾ 41 ਤੇ



*ਜੀਵਨੀ*

# ਬਰੂਨੋ

1548 ਈਸਵੀਂ ਵਿੱਚ ਕੋਲਾ ਨਾਂ ਦੇ ਇਕ ਛੋਟੇ ਜਿਹੇ ਪਿੰਡ ਵਿੱਚ ਬਰੂਨੋ ਪੈਦਾ ਹੋਇਆਂ। ਭਾਵੇਂ ਉਸ ਨੇ ਆਪਣੀ ਜਿੰਦਗੀ ਦਾ ਵੱਡਾ ਹਿੱਸਾ ਬੇਗਾਨੇ ਅਤੇ ਬਾਹਰਲੇ ਮੁਲਕਾਂ ਚ ਬਿਤਾਇਆ, ਪ੍ਰੰਤੂ ਉਹ ਆਪਣੇ ਲੰਮੇ ਸਫਰਾਂ ਬਾਅਦ ਫਿਰ ਘਰ ਵਲ ਪਰਤਦਾ ਸੀ। ਉਸ ਨੇ ਲਗਭੱਗ 20 ਕਿਤਾਬਾਂ ਲਿਖੀਆਂ।

ਜਦੋਂ ਉਹ 13 ਸਾਲ ਦਾ ਸੀ ਤਾਂ ਉਸ ਨੇ ਸੰਤ ਡੋਮੀਨਕੋ ਦੇ ਮੱਠ ਵਿਚਲੇ ਸਕੂਲ ਵਿੱਚ ਜਾਣਾ ਸ਼ੁਰੂ ਕਰ ਦਿੱਤਾ। ਇਹ ਪ੍ਰਸਿੱਧ ਅਸਥਾਨ ਸੀ। ਥਾਮਸ ਅਕਵਾਨਸ ਵੀ ਇੱਥੇ ਰਹਿ ਅਤੇ ਪੜ੍ਹਾ ਚੁੱਕਾ ਸੀ। ਥੋੜੇ ਸਾਲਾ ਵਿੱਚ ਹੀ ਬਰੂਨੋ ਉਥੇ ਪਾਦਰੀ ਬਣ ਗਿਆ।

ਥੋੜ੍ਹੇ ਸਮੇ ਵਿੱਚ ਹੀ, ਉਥੋਂ ਦੇ ਭਿਕਸ਼ੂਆਂ ਨੇ ਆਪਣੇ ਇਸ ਨਵੇਂ ਗਭਰੂ ਸਾਥੀ ਦੇ ਅਸਾਧਾਰਣ ਜੋਸ਼ ਬਾਰੇ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ। ਉਹ ਸਪਸ਼ਟ, ਬੜਬੋਲਾ ਅਤੇ ਖੁੱਲ੍ਹਾ ਡੁੱਲ੍ਹਾ ਸੀ। ਉਹ ਛੇਤੀ ਹੀ ਮੁਸ਼ਕਲ ਵਿੱਚ ਘਿਰ ਗਿਆ। ਸਪਸ਼ਟ ਸੀ ਕਿ ਇਹ ਲੜਕਾ ਡੁਮੀਨੀਕਨ ਘੇਰੇ 'ਚ ਫਿੱਟ ਬੈਠਣ ਵਾਲਾ ਨਹੀਂ ਸੀ। ਪਹਿਲੀ ਗੱਲ ਜੋ ਵਿਦਿਆਰਥੀ ਲਈ ਸਿੱਖਣ ਵਾਲੀ ਹੁੰਦੀ ਹੈ, ਉਹ ਅਧਿਆਪਕ ਦੁਆਰਾ ਪੁੱਛੇ ਗਏ ਸਵਾਲਾਂ ਦੇ ਉਹ ਜਵਾਬ, ਜੋ ਅਧਿਆਪਕ ਚਾਹੁੰਦਾ ਹੈ। ਆਮ ਅਧਿਆਪਕ ਪੁਰਾਤਨ ਮੀਲ ਪੱਥਰਾਂ ਦਾ ਸਾਂਭਣਹਾਰਾ ਹੁੰਦਾ ਹੈ। ਵਿਦਿਆਰਥੀ ਉਸਦੇ ਸਰੋਤੇ ਹੁੰਦੇ ਹਨ। ਉਹ ਵਾਹ ਵਾਹ ਕਰ ਸਕਦੇ ਹਨ, ਪਰ ਨਵੀਂ ਗੀਤ ਨਹੀਂ ਚਲਾ ਸਕਦੇ। ਉਨ੍ਹਾਂ ਨੂੰ ਮੁਸ਼ੱਕਤ ਕਰਨੀ ਅਤੇ ਉਡੀਕ ਕਰਨੀ ਸਿੱਖਣੀ ਚਾਹੀਦੀ ਹੈ। ਇਹ ਬਰੂਨੋ ਦਾ ਵਿਵਹਾਰ ਨਹੀਂ, ਪਰ ਉਸਦੇ ਖਿਆਲ ਸਨ, ਜਿੰਨਾਂ ਨੇ ਉਸ ਨੂੰ ਮੁਸ਼ਕਲ ਵਿੱਚ ਫਸਾਇਆ।

ਉਹ ਆਪਣੇ ਸਕੂਲ, ਆਪਣੇ ਪਿੰਡ, ਆਪਣੇ ਮੁਲਕ ਵਿੱਚੋਂ ਭੱਜ ਗਿਆ ਅਤੇ ਉਸ ਨੇ ਬਿਗਾਨਿਆਂ ਅਤੇ ਬਦੇਸ਼ੀਆਂ ਵਿੱਚ ਆਪਣੀ ਬੌਧਿਕ ਇਮਾਨਦਾਰੀ ਲਈ ਸੁਖਾਵਾਂ ਮਾਹੌਲ ਤਲਾਸ਼ ਕਰਨ ਦੀ ਕੋਸ਼ਿਸ਼ ਕੀਤੀ, ਜਿਹੜਾ ਉਸਨੂੰ ਆਵਦੇ ਘਰ ਨਹੀਂ ਮਿਲਿਆ ਸੀ। ਬਰੂਨੋ ਸਬੰਧੀ ਭਾਵੁਕ ਹੋਏ ਬਿਨ੍ਹਾਂ ਨਹੀਂ ਰਿਹਾ ਜਾ ਸਕਦਾ। ਇਹ ਉਹ ਵਿਅਕਤੀ ਸੀ, ਜਿਸਦਾ ਨਾ ਕੋਈ ਮੁਲਕ ਸੀ, ਨਾ ਚਰਚ।

ਬਰੂਨੋ ਵਿਚਾਰਾਂ ਦੇ ਸੁਭਾਅ ਵਿੱਚ ਦਿਲਚਸਪੀ ਲੈਂਦਾ ਸੀ। ਬੇਸ਼ੱਕ ਇਨ੍ਹਾਂ ਸੰਕਲਪਾਂ ਦਾ ਨਾਂ ਅਤੇ ਈਜਾਦ ਨਹੀਂ ਸੀ ਹੋਇਆ, ਪਰ ਫਿਰ ਭੀ ਬਰੂਨੋ ਨੂੰ ਉਚਿੱਤ ਤੌਰ ਤੇ ਗਿਆਨ ਮੀਮਾਂਸਾ (Epistemology) ਜਾਂ ਅਰਥ -ਵਿਗਿਆਨੀ (Semanticist) ਵਜੋਂ ਲਿਆ ਜਾ ਸਕਦਾ ਹੈ। ਉਹ ਮਨੁੱਖੀ ਮਨ ਦਾ ਇਕ ਤਾਜਾ ਜਾਇਜ਼ਾ ਲੈਂਦਾ ਹੈ।

ਇਹ ਇਕ ਦਿਲਚਸਪ ਤੱਥ ਹੈ ਕਿ ਸੋਲਵੀਂ ਸਦੀਂ ਦੇ ਆਖੀਰ
ਵਿੱਚ, ਪਾਦਰੀ ਪੁੰਪ ਰਾ ਦੀ ਪ੍ਰਭੂਤਾ ਵਿੱਚ ਚੁਫੇਰਿਉਂ ਘਿਰਿਆ, ਇਕ
ਵਿਅਕਤੀ, ਸਮੇਂ ਦੇ ਵਿਗਿਆਨ ਦੁਆਰਾ ਸਪਸ਼ਟ ਕੀਤੀ ਦੁਨੀਆਂ ਦਾ
ਦਾਰਸ਼ਨਿਕ ਸਰਵੇਖਣ ਕਰਦਾ ਹੈ। ਵਿਸ਼ੇਸ਼ ਤੌਰ ਤੇ, ਇਹ ਗੱਲ ਇਸ
ਕਰਕੇ ਵੀ ਦਿਲਚਸਪ ਹੈ ਕਿ ਚਿੰਤਨ ਕਰਨ ਦੀ ਆਦਤ ਕੇਵਲ ਵੀਹਵੀਂ
ਸਦੀ ਵਿੱਚ ਹੀ ਦੁਬਾਰਾ ਹਰਮਨਪਿਆਰੀ ਹੋਈ ਹੈ। ਬਰੂਨੋ ਉਸ ਸਮੇਂ
ਜੀਵਿਆ ਜਦੋਂ ਦਰਸ਼ਨ ਵਿਗਿਆਨ ਨਾਲੋਂ ਤੋੜ ਵਿਛੋੜਾ ਕਰ ਚੁੱਕਿਆ
ਸੀ। ਇਹ ਕਹਿਣਾ ਜ਼ਿਆਦਾ ਠੀਕ ਹੋਵੇਗਾ ਕਿ ਵਿਗਿਆਨ ਨੇ ਦਰਸ਼ਨ
ਵਲੋਂ ਮੂੰਹ ਫੇਰ ਲਿਆ ਸੀ। ਸਾਇੰਸਦਾਨ ਨਵੇਂ ਖਿਡੌਣਿਆਂ ਨਾਲ ਇੰਨੇ
ਪਰਚ ਗਏ ਸਨ, ਕਿ ਉਨ੍ਹਾਂ ਨੇ ਦਰਸ਼ਨ ਦੀ ਪ੍ਰਵਾਹ ਕਰਨੀ ਛੱਡ ਦਿੱਤੀ।
ਉਨ੍ਹਾਂ ਨੇ ਆਪਣੇ ਆਪ ਨੂੰ ਦੂਰਬੀਨਾਂ ਅਤੇ ਖੁਰਦਬੀਨਾਂ ਵਿੱਚ ਡੁਬੋ
ਲਿਆ ਸੀ।

1581 ਵਿੱਚ ਬਰੂਨੋ ਪੈਰਿਸ ਗਿਆ ਅਤੇ ਦਰਸ਼ਨ ਉੱਪਰ ਭਾਸ਼ਣ ਦੇਣੇ ਸ਼ੁਰੂ ਕਰ ਦਿੱਤੇ। ਵਿਦਵਾਨਾਂ ਦਾ ਥਾਂ ਥਾਂ ਭਰਮਣ ਕਰਨਾ ਆਮ ਵਰਤਾਰਾ ਸੀ। ਉਹ ਬੜੀ ਜਲਦੀ ਸੰਬੰਧ ਬਣਾ ਲੈਂਦਾ ਸੀ ਅਤੇ ਆਪਣੇ ਵਿਚਾਰਾਂ ਦੀ ਰੋਸ਼ਨੀ ਨਾਲ ਉਹ ਕਿਸੇ ਵੀ ਟੋਲੀ ਦੀ ਦਿਲਚਸਪੀ ਜਗਾ ਲੈਣ ਦੇ ਯੋਗ ਸੀ। ਉਸ ਦੀ ਮਸ਼ਹੂਰੀ ਰਾਜੇ ਹੈਨਰੀ ਤੀਜੇ ਕੋਲ ਪਹੁੰਚੀ ਜੋ ਇਸ ਨਵੀਂ ਦਾਰਸ਼ਨਿਕ ਖਿੱਚ ਨੂੰ ਦੇਖਣ ਲਈ ਉਤਸੁਕ ਸੀ। ਹੈਨਰੀ ਬਰੂਨੋ ਦੀ ਕਲਾ ਚੋਂ ਦੇਖਣਾ ਚਾਹੁੰਦਾ ਸੀ ਕਿ ਕੀ ਉਹ ਜਾਦੂਗਰ ਸੀ ਜਾਂ ਮਾਂਦਰੀ। ਬਰੂਨੋ ਦੀ ਇਕ ਜਾਦੂਗਰ ਵਜੋਂ ਮਸ਼ਹੂਰੀ ਹੋ ਗਈ ਸੀ ਜਿਹੜਾ ਯਾਦਾਸ਼ਤ ਵਧਾਉਣ ਦੇ ਗੁਰ ਦੱਸ ਸਕਦਾ ਸੀ। ਬਰੂਨੋ ਨੇ ਰਾਜੇ ਦੀ ਤੱਸਲੀ ਕਰਵਾਈ ਕਿ ਉਸ ਦਾ ਚਿੰਤਨ ਪ੍ਰਬੰਧ ਜਥੇਬੰਦਕ ਗਿਆਨ ਉਪਰ ਆਧਾਰਤ ਹੈ। ਬਰੂਨੋ ਨੂੰ ਹੈਨਰੀ ਤੀਜੇ ਵਿੱਚ ਇਕ ਸਰਪ੍ਰਸਤ ਲੱਭ ਗਿਆ ਸੀ ਅਤੇ ਪੈਰਿਸ ਵਿੱਚ ਉਸਦੇ ਛੋਟੇ ਜਿਹੇ ਪੜਾਅ ਇਸ ਦਾ ਕਾਫੀ ਲਾਭ ਹੋਇਆ।

ਇਸ ਸਮੇਂ ਬਰੂਨੋਂ ਦੀਆਂ ਪਹਿਲੀਆਂ ਕਿਤਾਬਾਂ Shadows of Ideas, Art of memory ਆਦਿ ਛਪੀਆਂ। ਇਨ੍ਹਾਂ ਰਚਨਾਵਾਂ ਵਿੱਚ ਉਸ ਨੇ ਨਿਰਣਾ ਦਿੱਤਾ ਕਿ ਖਿਆਲ ਸੱਚ ਦੇ ਪਰਛਾਵੇਂ ਹਨ। ਇਹ ਵਿਚਾਰ ਉਸ ਦੇ ਸਮਿਆਂ ਵਿੱਚ ਅਸਲੋਂ ਨਵਾਂ ਸੀ। ਇਸ ਵਰ੍ਹੇ ਉਸਦੀ ਇੱਕ ਹੋਰ ਕਿਤਾਬ ਛਪੀ ਜਿਸਦਾ ਨਾਮ ਸੀ - Brief Architecture of the art of Lully with its completion. ਲੱਲੀ (ਇੱਕ ਚਿੰਤਕ) ਨੇ ਚਰਚ ਦੇ ਕੱਟੜਸਿਧਾਤਾਂ ਨੂੰ ਮਨੁੱਖੀ ਤਰਕ ਨਾਲ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਸੀ। ਬਰੂਨੋ ਨੇ ਇਸ ਤਰ੍ਹਾਂ ਦੀ ਮਾਨਸਿਕ ਕੋਸ਼ਿਸ਼ ਦਾ ਖੰਡਨ ਕੀਤਾ। ਉਸਨੇ ਕਿਹਾ ਕਿ ਇਸਾਈਅਤ ਮੁਕੰਮਲ ਤੌਰ ਤੇ ਤਰਕਹੀਣ ਹੈ। ਇਹ ਦਰਸ਼ਨ ਦੇ ਉਲਟ ਹੈ ਅਤੇ ਇਹ ਦੂਸਰੇ ਧਰਮਾਂ ਨਾਲ ਅਸਹਿਮਤ ਹੈ। ਉਸਨੇ ਕਿਹਾ ਕਿ ਅਸੀਂ ਆਸਥਾ ਵਜੋਂ ਇਸਨੂੰ ਸਵੀਕਾਰ ਕਰਦੇ ਹਾਂ ਅਤੇ ਇਸ ਵਿਚਲੇ ਕਥਿੱਤ ਇਲਹਾਮ ਦਾ ਕੋਈ ਵਿਗਿਆਨਕ ਆਧਾਰ ਨਹੀਂ।

ਆਪਣੀ ਅਗਲੀ ਰਚਨਾ ਵਿੱਚ ਉਹ ਹੋਮਰਿਕ ਸੋਸਅਰ ਸਿਰਕੀ ਨੂੰ ਲੈਂਦਾ ਹੈ, ਜੋ ਮਨੁੱਖਾਂ ਨੂੰ ਪਸ਼ੂਆਂ ਵਿੱਚ ਬਦਲ ਦਿੰਦਾ ਹੈ। Cantus Circaeus, The Incantation of Circe ਰਚਨਾਵਾਂ ਵਿੱਚ ਬਰੂਨੋ ਖਿਆਲਾਂ ਦੇ ਸੰਬੰਧਾਂ ਦੇ ਸਿਧਾਂਤ ਤੇ ਗੱਲ ਕਰਦਾ ਹੈ ਅਤੇ ਪਰੰਪਰਕ ਗਿਆਨ ਪ੍ਰਾਪਤੀ ਦੇ ਢੰਗਾਂ ਉਤੇ ਲਗਾਤਾਰ ਕਿੰਤੂ ਕਰਦਾ ਹੈ।

1582 ਵਿੱਚ, 34 ਵਰ੍ਹੇ ਦੀ ਉਮਰ ਵਿੱਚ, ਉਸ ਨੇ ਇਕ ਨਾਵਲ The Candler ਲਿਖਿਆ। ਉਹ ਇਕ ਮੋਮਬੱਤੀ ਬਨਾਉਣ ਵਾਲੇ ਵਜੋਂ ਸੋਚਦਾ ਹੈ ਜੋ ਮੋਮ ਅਤੇ ਗਰੀਸ ਨਾਲ ਕੰਮ ਕਰਦਾ ਹੈ ਅਤੇ ਫੇਰ ਆਪਣਾ ਸੌਦਾਪੱਤਾ ਬਾਹਰ ਹੋਕਾ ਦੇ ਕੇ ਵੇਚਣ ਜਾਦਾ ਹੈ।

"ਹੱਥ ਵਿੱਚ ਫੜ੍ਹੀ ਇਸ ਮੋਮਬੱਤੀ ਵੱਲ ਦੇਖੋ, ਜਿਸ ਨੂੰ ਮੈਂ ਬਣਾਇਆ ਹੈ। ਇਹ ਕੁਝ ਖਿਆਲਾਂ ਦੇ ਪਰਛਾਵਿਆਂ ਨੂੰ ਸਪਸ਼ਟ ਕਰੇਗੀ। ਮੈਨੂੰ ਆਪਣੇ ਵਿਸ਼ਵਾਸ਼ ਬਾਰੇ ਤੁਹਾਨੂੰ ਕੋਈ ਹਿਦਾਇਤ ਦੇਣ ਦੀ ਲੋੜ ਨਹੀਂ। ਸਮਾਂ ਦਿੰਦਾ ਹੈ ਅਤੇ ਫਿਰ ਖੋਹ ਲੈਂਦਾ ਹੈ। ਹਰ ਚੀਜ਼ ਬਦਲਦੀ ਹੈ ਪਰ ਖਤਮ ਨਹੀਂ ਹੁੰਦੀ। ਇਕ ਹੈ ਜੋ ਅਬਦਲ ਹੈ, ਸਦੀਵੀ, ਜੋ ਸਦਾ

ਰਹਿੰਦਾ ਹੈ। ਇਸ ਦਰਸ਼ਨ ਨਾਲ ਮੇਰੀ ਹਿੰਮਤ ਵਧਦੀ ਹੈ, ਮੇਰਾ ਮਨ ਵਿਸ਼ਾਲ ਹੁੰਦਾ ਹੈ। ਰਾਤ ਕਿੰਨੀ ਵੀ ਧੁੰਦਲੀ ਕਿਉ ਨਾ ਹੋਵੇ, ਮੈਂ ਦਿਨ ਚੜ੍ਹਨ ਦਾ ਇੰਤਜ਼ਾਰ ਕਰਦਾ ਹਾਂ...... ਇਸ ਲਈ ਜੇ ਕਰ ਸਕਦੇ ਹੋ ਤਾਂ ਪ੍ਰਸੰਨ ਰਹੋ, ਇਕਾਗਰ ਰਹੋ ਅਤੇ ਮੁਹੱਬਤ ਵੱਟੋ ਮੁਹੱਬਤ ਵੰਡੋ।"

ਫੇਰ ਸਮਾਂ ਆਇਆ ਫਰਾਂਸ ਵਿੱਚ ਬਰੂਨੋ ਦਾ ਨਵਾਂਪਣ ਮੱਧਮ ਪੈਣ ਲੱਗਾ ਅਤੇ ਉਸ ਨੂੰ ਮਹਿਸੂਸ ਹੋਇਆ ਕਿ ਇਹ ਸਮਾਂ ਅੱਗੇ ਕੂਚ ਕਰਨ ਦਾ ਹੈ। ਉਹ ਅੱਗੇ ਨਵੇਂ ਸਰੋਤਿਆਂ ਦੀ ਤਲਾਸ਼ ਵਿੱਚ ਇੰਗਲੈਂਡ ਵਿੱਚ ਚਲਾ ਗਿਆ। ਪਰ ਉਹ ਆਕਸਫੋਰਡ ਨਾਲ ਪੰਡਤਾਊ ਸੰਬੰਧ ਬਨਾਉਣ ਚ ਨਾਕਾਮਯਾਬ ਰਿਹਾ। ਦੂਜੀਆਂ ਯੂਰਪੀਨ ਯੂਨੀਵਰਸਿਟੀਆਂ ਦੀ ਤਰ੍ਹਾਂ, ਆਕਸਫੋਰਡ ਵੀ ਅਰਸਤੂ ਦੀ ਪ੍ਰਭੁਤਾ ਦਾ ਬੌਧਿਕ ਸਤਿਕਾਰ ਕਰਦੀ ਸੀ। ਮੱਧ ਕਾਲ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ ਕਿ ਕਿਵੇਂ ਅਰਸਤੂ ਦਾ ਮੁਰਦਾ ਹੱਥ ਸੰਘੀ ਘੁੱਟ ਰਿਹਾ ਸੀ। ਅਰਸਤੂ ਦੇ ਤਰੀਕੇ ਜਾਂ ਮਨ ਦਾ ਰੱਟਾ ਨਹੀਂ ਸੀ, ਜਿੰਨਾ ਕਿ ਉਸ ਦੀ ਪ੍ਰਭੁਤਾ ਦਾ। ਜੋ ਵੀ ਅਰਸਤੂ ਨੇ ਕਿਹਾ ਉਸ ਤੇ ਯਕੀਨ ਕੀਤਾ ਜਾਵੇ। ਬਰੂਨੋ ਆਪਣੇ ਅੰਦਾਜ਼ ਵਿੱਚ ਇਸ ਗੱਲ ਤੇ ਇਤਰਾਜ਼ ਕਰਦਾ ਸੀ ਕਿ ਸਿਰਫ ਕਿਸੇ ਬਿਆਨ ਤੇ ਇਸ ਕਰਕੇ ਹੀ ਇਤਬਾਰ ਨਹੀਂ ਕੀਤਾ ਜਾ ਸਕਦਾ ਕਿ ਇਹ ਅਰਸਤੂ ਨੇ ਕਿਹਾ ਸੀ, ਜਦੋਂ ਕਿ ਵਿਗਿਆਨ ਰਾਹੀਂ ਹੋ ਰਹੇ ਇੰਦਰਿਆਵੀ ਅਨੁਭਵ ਉਸ ਦੇ ਉਲਟ ਭੁਗਤ ਰਹੇ ਸਨ। ਬਰੂਨੋ ਨੇ ਆਪਣਾ ਜੋਸ਼ੀਲਾ ਪ੍ਰਾਪੇਗੰਡਾ ਲੜਾਕੂ ਰੌਂ ਵਿੱਚ ਜਾਰੀ ਰੱਖਿਆ।

1582 ਤੋਂ 1592 ਦੇ ਸਮੇਂ ਦੌਰਾਨ, ਹੋਰ ਕੋਈ ਅਧਿਆਪਕ ਨਹੀਂ ਸੀ ਜੋ ਨਿਰੰਤਰ, ਸ਼ਰੇਆਮ ਅਤੇ ਜੋਸ਼ ਨਾਲ ਕਾਪਰਨੀਕਸ ਦੁਆਰਾ ਨਿਰਧਾਰਤ ਬ੍ਰਹਿਮੰਡ ਬਾਰੇ ਖਬਰਾਂ ਪ੍ਰਚਾਰ ਰਿਹਾ ਸੀ। ਇਸ ਤੋਂ ਥੋੜ੍ਹੀ ਦੇਰ ਬਾਅਦ ਹੀ ਪ੍ਰਸਿੱਧ ਸਖ਼ਸ਼ੀਅਤ ਗਲੈਲੀਓ ਨੇ ਇਹ ਬੀੜਾ ਚੁੱਕ ਲੈਣਾ ਸੀ।

ਗਲੈਲੀਓ ਬਰੂਨੋ ਨੂੰ ਨਿੱਜੀ ਤੌਰ ਤੇ ਕਦੇ ਵੀ ਨਹੀਂ ਮਿਲਿਆ। ਉਹ ਉਸਦਾ ਆਪਣੀਆਂ ਲਿਖਤਾਂ ਵਿੱਚ ਜ਼ਿਕਰ ਨਹੀਂ ਕਰਦਾ ਹੈ ਬੇਸ਼ੱਕ ਉਸਨੇ ਉਸ ਦੀਆਂ ਲਿਖਤਾਂ ਨੂੰ ਪੜ੍ਹਿਆ ਹੋਵੇ। ਇੰਗਲੈਂਡ ਵਿੱਚ ਰਹਿੰਦਿਆਂ ਬਰੂਨੋ ਨੇ ਰਾਣੀ ਇਲਜਾਬੈਥ ਨਾਲ ਗੱਲਬਾਤ ਕੀਤੀ। ਉਸ ਨੇ ਰਾਣੀ ਦੀ ਬੜੀ ਪ੍ਰਸੰਸਾ ਕੀਤੀ ਪਰ ਰਾਣੀ ਬਰੂਨੋ ਬਾਰੇ ਬਹੁਤਾ ਚੰਗਾ ਨਹੀਂ ਸੀ ਸੋਚਦੀ। ਉਸ ਨੂੰ ਜੰਗਲੀ, ਗਰਮਦਲੀਆ, ਤੋੜਭੰਨ ਕਰਨਵਾਲਾ ਅਤੇ ਖਤਰਨਾਕ ਸਮਝਦੀ ਸੀ। ਬਰੂਨੋ ਨੂੰ ਅੰਗਰੇਜ਼ ਅਨਘੜ ਜਿਹੇ ਲੱਗੇ।

ਬਰੂਨੋ ਨੂੰ ਪ੍ਰੋਟੈਸਟੈਂਟ ਜਾਂ ਕੈਥੋਲਿਕ ਧਾਰਮਿਕ ਫਿਰਕਿਆਂ ਵਿੱਚ ਕਿਤੇ ਵੀ ਸੁਰਖਿਅਤ ਥਾਂ ਨਹੀਂ ਮਿਲੀ। ਭਿਆਨਕ ਮੁਸ਼ਕਲਾਂ ਦੇ ਬਾਵਜੂਦ ਉਸ ਨੇ ਆਪਣੀ ਲੰਮੀ ਲੜਾਈ ਜਾਰੀ ਰੱਖੀ। ਉਹ ਪਹਿਲਾਂ ਸਵਿਟਜਰਲੈਂਡ ਵਿਚ ਰਿਹਾ ਫੇਰ ਫਰਾਂਸ ਅਤੇ ਇੰਗਲੈਡ ਵਿੱਚ ਅਤੇ ਬਾਅਦ ਵਿੱਚ ਜਰਮਨੀ ਲਈ ਰਵਾਨਾ ਹੋਇਆ। ਉਸਨੇ ਕਿਤਾਬਾਂ ਦਾ ਅਨੁਵਾਦ ਕੀਤਾ, ਪਰੂਫ ਪੜ੍ਹੇ, ਗਰੁੱਪ ਮੀਟਿੰਗਾਂ ਕੀਤੀਆਂ ਅਤੇ ਭਾਸ਼ਨ ਦਿੱਤੇ। ਇਹ ਗੱਲ ਸਮਝਣ ਵਾਸਤੇ ਬਹੁਤੀ ਕਲਪਨਾ ਦੀ ਲੋੜ ਨਹੀਂ, ਕਿ ਉਹ ਇਕ ਅਜਿਹਾ ਬੰਦਾ ਸੀ ਜੋ ਆਪਣੇ ਕਪੜਿਆਂ ਦੀ ਗੰਢਤੁੱਪ ਆਪ ਕਰਦਾ ਸੀ, ਉਹ ਕਦੇ ਕਦੇ ਠੁਰ ਠੁਰ ਕਰਦਾ, ਭੁੱਖਾ ਭਾਣਾ ਅਤੇ ਪਾਟੇ ਕਪੜਿਆਂ ਵਿੱਚ ਹੁੰਦਾ ਸੀ। ਬਰੂਨੋ ਦੀਆਂ ਕੁਝ ਕੁ ਗੱਲਾਂ ਹਨ, ਜਿੰਨ੍ਹਾਂ ਬਾਰੇ ਨਿਸ਼ਚਿਤਤਾ ਨਾਲ ਕਿਹਾ ਜਾ ਸਕਦਾ ਹੈ ਅਤੇ ਉਸਦੇ ਖਿਆਲ, ਉਸਦੀਆਂ ਭੁਲੀਆਂ ਵਿਸਰੀਆਂ ਕਿਤਾਬਾਂ 'ਚ ਬੰਦ ਪਏ ਹਨ। 20 ਵਰ੍ਹਿਆਂ ਦੀ ਜਲਾਵਤਨੀ ਦੌਰਾਨ, ਘਰ ਲਈ ਤਰਸਦੇ ਉਸ ਬੰਦੇ ਦੀ ਤਸਵੀਰ ਉਭਰਦੀ ਹੈ, ਜੋ ਆਪਣੀ ਮਾਤਭਾਸ਼ਾ ਦੀ ਆਵਾਜ਼ ਅਤੇ ਦੇਸ਼ਵਾਸੀਆਂ ਦੇ ਸਾਥ ਲਈ, ਕਲਪਦਾ ਹੋਵੇ। ਪਰ ਉਸਨੇ ਕਿਤਾਬਾਂ ਲਿਖਣੀਆਂ ਜਾਰੀ ਰੱਖੀਆਂ। ਉਸਦੀ ਕਿਤਾਬ On cause, principle and unity ਵਿੱਚ ਪੈਗੰਬਰੀ ਪ੍ਰਵਚਨ ਪੜ੍ਹਨ ਨੂੰ ਮਿਲਦੇ ਹਨ :

"ਇਹ ਸਾਰੀ ਧਰਤੀ, ਇਹ ਸੂਰਜ, ਕੁਦਰਤ ਵਿਚ ਕਦੇ ਵੀ ਖਤਮ ਨਹੀਂ ਹੋ ਸਕਦੇ। ਇਹ ਸਮੇਂ ਸਮੇਂ, ਸ਼ਕਲਾਂ ਬਦਲ ਕੇ ਆਪਣੇ ਆਪ ਨੂੰ ਨਵਿਆਉਂਦੇ ਹਨ। ਇਥੋਂ ਕੁਝ ਵੀ ਨਿਰਪੇਖ ਉਪਰ ਜਾਂ ਥੱਲੇ ਨਹੀਂ ਹੈ ਜਿਵੇਂ ਕਿ ਅਰਸਤੂ ਸੋਚਦਾ ਸੀ। ਨਾ ਹੀ ਖਲਾਅ ਵਿੱਚ ਕੋਈ ਨਿਰਪੇਖ ਸਥਾਨ ਹੈ। ਪਰ ਕਿਸੇ ਵੀ ਚੀਜ਼ ਦੀ ਸਥਿਤੀ ਦੂਸਰੀਆਂ ਚੀਜ਼ਾਂ ਦੇ ਸਪੇਖਕ ਹੁੰਦੀ ਹੈ ਸਾਡੇ ਬ੍ਰਹਿਮੰਡ ਵਿੱਚ, ਹਰ ਥਾਂ, ਨਿਰੰਤਰ ਸਪੇਖਕ ਤਬਦੀਲੀ ਹੁੰਦੀ ਰਹਿੰਦੀ ਹੈ ਅਤੇ ਦਰਸ਼ਕ ਹਮੇਸ਼ਾਂ ਇਨ੍ਹਾਂ ਦੇ ਕੇਂਦਰ ਵਿੱਚ ਹੁੰਦਾ ਹੈ।"

ਉਸ ਦੀਆਂ ਦੂਜੀਆਂ ਲਿਖਤਾਂ The infinity, The universe and its worlds, The transport of intrepid souls ਜੋ ਵਹਿਮਾਂ ਭਰਮਾਂ ਤੇ ਇਕ ਵਿਅੰਗ ਹੈ, ਆਦਿ ਹਨ। ਆਪਣੀ ਕਿਤਾਬ Expulsion of the trimphant beast ਵਿੱਚ ਉਹ ਕੈਥੋਲਿਕ ਅਤੇ ਪ੍ਰੋਟੈਸਟੈਂਟ ਸਭਿਆਚਾਰਾਂ ਦੀ ਚੰਗੀ ਖੱਲ੍ਹ ਲਾਹੁੰਦਾ ਹੈ। ਆਪਣੀ ਇਕ ਹੋਰ ਕਿਤਾਬ ਵਿੱਚ ਉਹ ਇਕ ਅਜੇਹੇ ਵਿਸ਼ੇ ਤੇ ਵਿਚਾਰ ਛੇੜਦਾ ਹੈ ਜੋ ਅਗਲੀ ਸਦੀ ਵਿੱਚ ਫਰਾਂਸੀਸੀ ਫਿਲਾਸਫਰ ਦੇਸਕਾਰਤੇ ਨਜਿੱਠਦਾ ਹੈ। ਇਸ ਕਿਤਾਬ ਵਿੱਚ ਉਸਨੇ ਲਿਖਿਆ, "ਜੋ ਵੀ ਦਰਸ਼ਨ ਨਾਲ ਦੋ ਹੱਥ ਕਰਦਾ ਹੈ, ਉਸ ਨੂੰ ਸਾਰੀਆਂ ਚੀਜ਼ਾਂ ਨੂੰ ਸ਼ੱਕ ਦੀ ਛਾਨਣੀ ਚੋਂ ਲੰਘਾਉਣਾ ਚਾਹੀਦਾ ਹੈ।"

ਉਸ ਦੀਆਂ ਹੋਰ ਵੀ ਦਿਲਖਿਚਵੇਂ ਸਿਰਲੇਖਾਂ ਵਾਲੀਆਂ ਕਿਤਾਬਾਂ ਹਨ ਜਿੰਨਾ ਚੋਂ ..Unit, Quantity and Shape, On images, signs and ideas, What is immense and innumberable. ਉਸਦੀ ਇਕ ਹੋਰ ਦਿਲਚਸਪ ਕਿਤਾਬ One hundred sixty articles directed against the mathematics and philosphers of the day ਹੈ। ਉਸਦੀ ਆਖਰੀ ਅਧੂਰੀ ਰਚਨਾ The fastenings of kind ਸੀ।

ਉਸ ਥਾਂ ਦਾ ਅੰਦਾਜ਼ਾ ਲਾਉਣਾ ਸੌਖਾ ਹੈ ਜੋ ਦੱਖਣੀ ਯੂਰਪ ਦੇ ਪਾਦਰੀਆਂ ਦੇ ਮਨਾਂ ਚ ਬਰੂਨੋ ਬਾਰੇ ਸੀ। ਉਸ ਨੇ ਅਸੀਮ ਬ੍ਰਹਿਮੰਡ ਬਾਰੇ ਲਿਖਿਆ ਜਿਸ 'ਚ ਉਸ ਮਹਾਂਸੰਕਲਪ ਲਈ ਕੋਈ ਥਾਂ ਨਹੀਂ ਸੀ, ਜਿਸ ਨੂੰ ਰੱਬ ਕਹਿੰਦੇ ਸਨ। ਉਸ ਇਸ ਤਰ੍ਹਾਂ ਨਹੀਂ ਦੇਖ ਸਕਦਾ ਸੀ ਕਿ ਰੱਬ ਤੇ ਕੁਦਰਤ ਦੋ ਅੱਲਗ ਅੱਲਗ ਚੀਜ਼ਾਂ ਹਨ ਜਿਵੇਂ ਕਿ ਚਰਚ ਪ੍ਰਚਾਰਦਾ ਸੀ। ਜਾਂ ਜਿਵੇਂ ਅਰਸਤੂ ਪੜ੍ਹਾਉਂਦਾ ਸੀ। ਉਸਨੇ ਉਸ ਦਰਸ਼ਨ ਦਾ ਪ੍ਰਚਾਰ ਕੀਤਾ ਜਿਸ ਨੇ ਮੈਰੀ ਦੀ ਪਵਿੱਤਰਤਾ ਦੇ ਰਹੱਸ, ਸਲੀਬ, ਆਦਿ ਨੂੰ ਅਰਥਹੀਣ ਬਣਾ ਦਿੱਤਾ। ਉਨ੍ਹਾਂ ਇਨਾ ਭੋਲਾ ਸੀ ਕਿ ਉਹ ਆਪਣੇ ਨਾਸਤਿਕ ਹੋਣ ਦੀ ਕੋਈ ਕਲਪਨਾ ਵੀ ਨਹੀਂ ਕਰ ਸਕਿਆ। ਉਹ ਬਾਈਬਲ ਨੂੰ ਇਕ ਕਿਤਾਬ ਸਮਝਦਾ ਸੀ, ਜਿਸ ਉਤੇ ਕੋਈ ਅਨਪੜ੍ਹ ਹੀ ਵਿਸ਼ਵਾਸ਼ ਕਰ ਸਕਦਾ ਸੀ। ਚਰਚ ਦੇ ਢੰਗ ਤਰੀਕੇ ਕੁਫਰ ਸਨ ਜੋ ਅਗਿਆਨਤਾ ਨੂੰ ਬੜਾਵਾ ਦਿੰਦੇ ਸਨ।

ਬਰੂਨੋ ਨੇ ਕਿਹਾ, "ਦਰਸ਼ਨ ਨੂੰ ਮੁਕਤ ਕਰੋ।" ਮਨਮਰਜ਼ੀ ਦਾ ਸੋਚਣ, ਸੁਫਨੇ ਲੈਣ ਦਾ, ਹੱਕ ਹੋਣਾ ਚਾਹੀਦਾ ਹੈ, 14 ਵਰ੍ਹੇ ਯੂਰਪ ਵਿੱਚ ਘੁੰਮਣ ਬਾਅਦ, ਬਰੂਨੋ ਨੇ ਆਪਣਾ ਰੁਖ ਘਰ ਵੱਲ ਕੀਤਾ। ਸ਼ਾਇਦ ਉਹ ਘਰ ਲਈ ਵੈਰਾਗ ਗਿਆ ਸੀ। ਬਰੂਨੋ ਦਾ, ਉਸਦੀ ਬਾਕੀ ਜ਼ਿੰਦਗੀ ਵਾਂਗ, ਇਟਲੀ ਵਾਪਸ ਜਾਣ ਦਾ ਫੈਸਲਾ ਵਿਰੋਧਾਭਾਸੀ ਸੀ।

ਇਕ ਨੌਜਵਾਨ ਮੋਸੈਨੀਗੋ ਨੇ ਉਸ ਨੂੰ ਵੀਨਸ ਆਉਣ ਲਈ ਨਿਉਂਦਾ ਦਿੱਤਾ। ਉਸਨੇ ਉਸ ਲਈ ਇਕ ਮਕਾਨ ਦੇਣ ਦਾ ਵੀ ਵਾਅਦਾ



ਕੀਤਾ। ਬਾਅਦ ਵਿੱਚ ਜਿਸ ਨੇ ਅਦਾਲਤ ਅੱਗੇ ਉਸ ਖਿਲਾਫ ਦੋਸ਼-ਪੱਤਰ ਦਾਇਰ ਕੀਤਾ।

ਮੁੱਕਦਮਾ ਲੰਮਾ ਸਮਾਂ ਚੱਲਿਆ। ਵੀਨਸ ਵਿੱਚ ਉਸ ਨੂੰ ਕੈਦੀ ਬਣਾਇਆ ਗਿਆ। ਬਾਅਦ ਵਿੱਚ ਰੋਮ ਸਾਮਰਾਜ ਦੇ ਸੰਮਨ ਕਰਨ ਤੇ ਉਸ ਨੂੰ ਰੋਮ ਲਿਜਾਇਆ ਗਿਆ। 1593 ਤੋਂ 1600 ਈਸਵੀ ਤੱਕ 6 ਸਾਲ ਉਹ ਪੋਪਲ ਜੇਲ 'ਚ ਰਿਹਾ। ਉਸ ਨਾਲ ਕੀ ਬੀਤੀ, ਇਸ ਬਾਰੇ ਸਮੇਂ ਦੇ ਹਾਕਮਾਂ ਨੇ ਕੋਈ ਲਿਖਤੀ ਰਿਕਾਰਡ ਨਹੀਂ ਰੱਖਿਆ। 1600 ਈਸਵੀਵਿੱਚ ਇਕ ਜਰਮਨ ਚਿੰਤਕ ਨੇ, ਜੋ ਉਦੋਂ ਰੋਮ ਵਿੱਚ ਸੀ, ਲਿਖਿਆ, " ਉਸ ਦੀ ਅਨੇਕਾਂ ਵਾਰ ਪੁੱਛਗਿੱਛ ਹੋਈ ਅਤੇ ਮੁੱਖ ਧਰਮ ਸ਼ਾਸਤਰੀ ਨੇ ਉਸ ਨੂੰ ਦੋਸ਼ੀ ਐਲਾਨ ਕੀਤਾ।" ਆਪਣੀ ਸਥਿਤੀ ਤੇ ਵਿਚਾਰ ਕਰਨ ਲਈ ਉਸ ਨੂੰ ਚਾਲੀ ਦਿਨਾਂ ਦਾ ਸਮਾਂ ਦਿੱਤਾ ਗਿਆ। ਇਸ ਤੋਂ ਬਾਅਦ ਉਸਨੂੰ 40 ਦਿਨ ਵਿਚਾਰ ਕਰਨ ਲਈ ਹੋਰ ਦਿੱਤੇ। ਪਰ ਉਸਨੇ ਕੁਝ ਨਹੀਂ ਕੀਤਾ ਸਗੋਂ ਪੋਪ ਅਤੇ ਪੜਤਾਲੀਆਂ ਨੂੰ ਭੰਬਲਭੂਸੇ 'ਚ ਪਾਇਆ। ਦੋਸ਼ੀ ਠਹਿਰਾਉਣ ਤੋਂ ਬਾਅਦ 2 ਸਾਲ ਹਿਰਾਸਤ ਚ ਰੱਖਣ ਉਪਰੰਤ 9 ਫਰਵਰੀ ਦੇ ਦਿਨ ਉਸ ਨੂੰ ਸਜ਼ਾ ਸੁਣਾਉਣ ਲਈ, ਸ਼ਹਿਰ ਦੇ ਗਵਰਨਰ ਦੇ ਸਨਮੁਖ ਲਿਜਾਇਆ ਗਿਆ।

ਮੌਤ ਦੀ ਸਜ਼ਾ ਸੁਣਨ ਸਮੇਂ ਬਰੂਨੋ ਨੇ ਧਮਕੀ ਭਰੇ ਲਹਿਜੇ 'ਚ ਕਿਹਾ, "ਮੇਰੇ ਮੁਨਸਫੋ, ਸ਼ਾਇਦ ਮੇਰੇ ਸਜ਼ਾ ਲੈਣ ਵਾਲੇ ਨਾਲੋਂ ਤੁਸੀਂ ਦੇਣ ਵਾਲੇ ਵੱਧ ਭੈਭੀਤ ਹੋ।" ਉਸ ਨੂੰ ਪਛਤਾਵਾ ਕਰਨ ਲਈ ਹੋਰ ਅੱਠ ਦਿਨ ਦਿੱਤੇ ਗਏ। ਪ੍ਰੰਤੂ ਇਸ ਦਾ ਕੋਈ ਲਾਭ ਨਾ ਹੋਇਆ। ਉਸ ਨੂੰ ਥੜ੍ਹੇ ਤੇ ਲਿਜਾਇਆ ਗਿਆ ਤੇ ਇਕ ਸਲੀਬ ਭੇਂਟ ਕੀਤੀ ਗਈ ਪ੍ਰੰਤੂ ਉਸਨੇ, ਉਸਨੂੰ ਹਿਕਾਰਤ ਨਾਲ ਠੁਕਰਾ ਦਿੱਤਾ।

ਅਠਾਰਵੀਂ ਸਦੀ ਦੇ ਸ਼ੁਰੂ ਵਿੱਚ ਸਹਿਜਧਰਮੀਆਂ ਨੇ ਬਰੂਨੋ ਨੂੰ ਮੁੜਸੁਰਜੀਤ ਕੀਤਾ ਅਤੇ ਉਸਨੇ ਜੀਵਨ ਦੀਆਂ ਕਹਾਣੀਆਂ ਸੁਣਾ ਕੇ ਆਮ ਜਨਤਾ ਦੀ ਕਲਪਨਾ ਨੂੰ ਉਤੇਜਿੱਤ ਕਰਨ ਦੀ ਕੋਸ਼ਿਸ਼ ਕੀਤੀ ਪ੍ਰੰਤੂ ਇਸਨੇ ਕੋਈ ਬਹੁਤਾ ਉਤਸ਼ਾਹ ਪੈਦਾ ਨਹੀਂ ਕੀਤਾ। ਜੈਕੋਬੀ ਨੇ ਜਰਮਨ ਦਾਰਸ਼ਨਿਕਾਂ ਦਾ ਬਰੂਨੋ ਦੀ ਪ੍ਰਤਿਭਾ ਵੱਲ ਧਿਆਨ ਦੁਆਇਆ, ਜਿੰਨ੍ਹਾਂ ਨੇ ਉਸਦੀਆਂ ਕਿਤਾਬਾਂ ਵੀ ਨਹੀਂ ਪੜ੍ਹੀਆਂ ਸਨ। ਉਨੀਵੀਂ ਸਦੀ ਦੇ ਮਗਰਲੇ ਹਿੱਸੇ ਵਿੱਚ ਇਟਲੀ ਦੇ ਚਿੰਤਕਾਂ 'ਚ ਬਰੂਨੋ ਪ੍ਰਤੀ ਦਿਲਚਸਪੀ ਜਾਗੀ ਤੇ ਇਸ ਨੇ ਬਰੂਨੋ ਖ਼ਬਤ ਦਾ ਰੂਪ ਧਾਰ ਲਿਆ। ਬਰੂਨੋ ਅਗਾਂਹ ਵਧੂ ਤੇ ਆਜਾਦ ਸੋਚਣੀ ਵਾਲੇ ਵਿਗਿਆਨੀਆਂ ਅਤੇ ਚਿੰਤਕਾਂ ਦਾ ਚਿੰਨ੍ਹ ਬਣ ਗਿਆ ਜੋ ਇਕ ਵਿਗਿਆਨਕ ਸ਼ਹੀਦ ਸੀ। ਬਰੂਨੋ ਘੁਮੱਕੜ, ਦਾਰਸ਼ਨਿਕ, ਕਾਵਿਕ, ਖਾਨਾਬਦੋਸ਼ ਸੀ ਜਿਸ ਨੇ ਵਿਗਿਆਨੀ ਹੋਣ ਦਾ ਕਦੇ ਦਾਅਵਾ ਨਹੀਂ ਕੀਤਾ। ਉਸਦੀਆਂ ਕਿਤਾਬਾਂ ਅਮਰੀਕੀ ਲਾਇਬ੍ਰੇਰੀਆਂ ਚ ਨਹੀਂ ਮਿਲਦੀਆਂ। ਜੀਵਨੀ ਲਿਖਣ ਦੇ ਇਸ ਦੌਰ ਵਿੱਚ ਵੀ ਬਰੂਨੋ ਦੀ ਜੀਵਨੀ ਲਿਖਣ ਦੀ ਕੋਸ਼ਿਸ਼ ਕਿਸੇ ਆਧੁਨਿਕ ਲੇਖਕ ਨੇ ਨਹੀਂ ਕੀਤੀ। ਬਰੂਨੋ ਉਹ ਮੋਢੀ ਸੀ ਜਿਸ ਨੇ ਯੂਰਪ ਨੂੰ ਲੰਮੀ ਬੌਧਿਕ ਨੀਂਦ ਚੋਂ ਜਗਾਇਆ। ਆਪਣੇ ਉਤਸ਼ਾਹੀ ਵਿਚਾਰਾਂ ਲਈ ਉਹ ਕੁਰਬਾਨ ਹੋ ਗਿਆ।

ਕਾਪਰਨੀਕਸ ਦੀ ਮੌਤ ਦੇ ਪੰਜ ਸਾਲ ਬਾਅਦ ਬਰੂਨੋ ਦਾ ਜਨਮ ਹੋਇਆ। ਉਹ ਆਪਣੀਆਂ ਆਉਣ ਵਾਲੀਆਂ ਨਸਲਾਂ ਲਈ ਉਤੇਜਕ ਖਿਆਲ ਵਿਰਾਸਤ ਵਿੱਚ ਛੱਡ ਗਿਆ। ਅਸੀਂ ਅੱਜ ਦੇ ਸਮਿਆਂ 'ਚ ਬ੍ਰਹਿਮੰਡ ਦੇ ਪਸਾਰੇ ਬਾਰੇ ਆਮ ਸੁਣਦੇ ਹਾਂ। ਅਸੀਂ ਇਸ ਨੂੰ ਇਕ ਵੱਡੀ ਗੱਲ ਵਜੋਂ ਕਬੂਲ ਕਰਨਾ ਸਿੱਖ ਗਏ ਹਾਂ। ਬ੍ਰਹਿਮੰਡ ਦੀ ਅਸੀਮਤਾ ਦਾ ਖਿਆਲ, ਪੁਨਰਜਾਗ੍ਰਤੀ ਦੇ ਸਮੇਂ ਦੇ ਮਹਾਨ ਉਤੇਜਕ ਖਿਆਲਾਂ ਚੋਂ ਇਕ ਸੀ। ਉਸਨੇ ਕੋਈ ਨਵੇਂ ਅਧਿਆਤਮਕ ਵਾਕਛਲ ਈਜਾਦ ਨਹੀਂ ਕੀਤੇ ਅਤੇ ਨਾ ਹੀ ਉਹ ਚੁਫੇੜਗੜ੍ਹੀਆ ਸੀ। ਉਸਨੇ ਕੋਈ ਸਿਆਸਤ ਨਹੀਂ ਖੇਡੀ। ਉਹ ਆਪਣੇ ਅਨੁਭਵ ਸਾਂਝੇ ਕਰਨੇ ਪਸੰਦ ਕਰਦਾ ਸੀ। ਉਸਨੇ ਇਕ ਨਿਰਦਈ ਮੌਤ ਗਲ ਲਾਈ ਅਤੇ ਇਕ ਵਿੱਲਖਣ ਸ਼ਹੀਦ ਦੀ ਉਪਾਧੀ ਧਾਰਨ ਕੀਤੀ। ਚਰਚ ਨੇ ਗਲੈਲੀਓ ਨੂੰ ਬਖਸ਼ ਦਿੱਤਾ ਹੈ। ਪ੍ਰੰਤੂ ਬਰੂਨੋ ਹਾਲੇ ਵਿਚ ਗਲ ਵਿਚ ਕੰਡਾ ਬਣਕੇ ਖੁੱਭਿਆ ਹੋਇਆ ਹੈ। ਉਹ ਉਨ੍ਹਾਂ ਸ਼ਹੀਦਾਂ ਚੋਂ ਇਕ ਹੈ ਜੋ ਬਾਕੀਆਂ ਨੂੰ ਅਗਵਾਈ ਦਿੰਦੇ ਹਨ। ਉਹ ਕੇਵਲ ਧਾਰਮਿਕ ਅਲਿਹਦਗੀ ਪਸੰਦ ਨਹੀਂ ਸੀ ਜੋ ਭੀੜ ਦੇ ਪਾਗਲਪਣ ਦਾ ਸ਼ਿਕਾਰ ਹੋ ਗਿਆ। ਉਹ ਸੰਵੇਦਨਸ਼ੀਲ, ਕਾਲਪਨਿਕ ਕਵੀ, ਬ੍ਰਹਿਮੰਡ ਮਹਾਂ ਵਿਚਾਰਾਂ ਦੇ ਉਤਸ਼ਾਹ ਨਾਲ ਭਰਿਆ ਹੋਇਆ ਸੀ। ਉਸਦੀ ਰੋਸ਼ਨ ਦ੍ਰਿਸ਼ਟੀ ਲਈ ਉਸ ਨੂੰ 8 ਸਾਲ ਹਨੇਰੇ ਤਹਿਖਾਨੇ 'ਚ ਰੱਖਿਆ ਗਿਆ ਅਤੇ ਬਾਅਦ ਵਿੱਚ ਜਿ ਦਾ ਜਲਾ ਦਿੱਤਾ ਗਿਆ।

ਇਹ ਇਕ ਅਸਾਧਾਰਣ ਕਹਾਣੀ ਹੈ। ਚਰਚ ਉਸ ਨਾਲੋਂ ਲੰਮੀ ਉਮਰ ਨਹੀਂ ਭੋਗੇਗਾ।

ਸਫਾ 38 ਦੀ ਬਾਕੀ

ਦੀ ਅਦਾਕਾਰੀ ਕੀਤੀ। ਮੇਲੇ ਵਿੱਚ ਸੁਸਾਇਟੀ ਦੇ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਨੇ ਭਾਵ ਪੂਰਤ ਤਕਰੀਰ ਕੀਤੀ। ਅਬੋਹਰ ਇਕਾਈ ਵੱਲੋਂ ਸ੍ਰੀ ਗਣਪਤ ਰਾਮ, ਭਗਵਾਨ ਦਾਸ ਜੇ.ਈ. ਤੇ ਸੀਤਾ ਰਾਮ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਸਰਹੱਦੀ ਖੇਤਰ ਵਿੱਚ ਪਹਿਲੀ ਵਾਰ ਹੋਏ ਇਸ ਸਮਾਗਮ ਦੀ ਸਫ਼ਲਤਾ ਲਈ ਮੰਡੀ ਲਾਧੂਕਾ ਇਕਾਈ ਦੇ ਸਰਗਰਮ ਸਹਿਯੋਗ ਦੇ ਨਾਲ ਨਾਲ ਸਥਾਨਕ ਇਕਾਈ ਦੇ ਆਗੂਆਂ ਸੁਰੇਸ਼ ਕੁਮਾਰ, ਪ੍ਰਦੀਪ ਕੁਮਾਰ, ਫੂਲ ਚੰਦ, ਸੁਭਾਸ਼ ਚੰਦ, ਰੂਪੇਸ਼, ਸੁਰਜੀਤ ਸਿੰਘ, ਡਾ. ਲੇਖ ਰਾਜ ਤੇ ਮੋਹਣ ਲਾਲ ਸਰਪੰਚ ਪੈਂਚਾਂ ਵਾਲੀ ਨੇ ਸਿਦਕ ਦਿਲੀ ਨਾਲ ਕੰਮ ਕੀਤਾ। ਮੇਲੇ ਵਿੱਚ ਸਥਾਨਕ ਪੱਤਰਕਾਰਾਂ ਤੋਂ ਇਲਾਵਾ ਸ੍ਰੀ ਰਾਜਿੰਦਰ ਭਦੌੜ ਤੇ ਰਾਮ ਸਵਰਨ ਲੱਖੇਵਾਲੀ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਪ੍ਰਦਰਸ਼ਨੀ ਤੇ ਸਟਾਲ ਉੱਪਰ ਜਗਦੀਸ਼ ਕੁਮਾਰ, ਸੁਖਦੇਵ ਝਲਾਰਾਂ ਨੇ ਆਪਣੀ ਡਿਊਟੀ ਜ਼ਿੰਮੇਵਾਰੀ ਨਾਲ ਨਿਭਾਈ। ਸਟੇਜ ਸੰਚਾਲਨ ਸਰਦੂਲ ਸਿੰਘ ਨੇ ਕੀਤਾ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਉਸਾਰੂ ਗੀਤ ਸੰਗੀਤ ਪੇਸ਼ ਕੀਤਾ। ਮੇਲਾ ਹਰ ਪੱਖੋਂ ਸਫਲ ਰਿਹਾ।

*ਰਿਪੋਰਟ - ਪ੍ਰਦੀਪ ਕੁਮਾਰ*

## ਲਾਇਫ ਮੈਂਬਰਸਿਪ

1 ਜਸਵਿੰਦਰ ਸਿੰਘ, ਪਿੰਡ : ਹਿਆਤਪੁਰਾ, ਨੇੜੇ ਗੁਰੂਸਰ, ਡਾਕਖਾਨਾ ਮਾਛੀਵਾੜਾ (ਲੁਧਿਆਣਾ)

2 ਨਿਰਭੈ ਸਿੰਘ ਪੁੱਤਰ ਸ੍ਰੀ ਠਾਣਾ ਸਿੰਘ, ਗਲੀ ਨੰ. 1, ਗੁਰੂ ਤੇਗ ਬਹਾਦਰ ਨਗਰ, ਕੋਟਕਪੂਰਾ ਰੋਡ, ਮੁਕਤਸਰ

3 ਬਹਾਦਰ ਸਿੰਘ ਪੁੱਤਰ ਨਾਹਰ ਸਿੰਘ, ਮੱਤੀ ਸੰਗਤ v.p.o. ਦਾਦ (ਲੁਧਿਆਣਾ)

4 Mr. Dilbag Singh Samra, 6698-124 Street Surrey, B.C. V3 W 023 CANADA

5 ਉਮਾ ਸ਼ੰਕਰ C/O ਪ੍ਰਵੀਨ ਮੈਡੀਕਲ ਹਾਲ ਨੇੜੇ ਵੈਟੀ: ਹਸਪਤਾਲ ਭੂੰਨਾ, ਜ਼ਿਲਾ ਫਤਿਆਬਾਦ (ਹਰਿਆਣਾ)

6 ਅਮਨਪਾਲ ਕੌਰ ਸਿੱਧੂ ਪੁੱਤਰੀ ਨੰਬਰਦਾਰ ਕਰਤਾਰ ਸਿੰਘ ਪਿੰਡ ਘੁੱਕਿਆਂਵਾਲੀ, ਡਾਕ: ਪੰਨੀਵਾਲਾ ਮੋਟਾ, ਤਹਿ: ਡੱਬਵਾਲੀ (ਸਿਰਸਾ) ਹਰਿਆਣਾ

# ✉ ਤੁਹਾਡੇ ਹੁੰਗਾਰੇ ✉

ਮੈਂ ਲੰਬੇ ਸਮੇਂ ਤੋਂ ਤਰਕਸ਼ੀਲ ਦਾ ਪਾਠਕ ਹਾਂ। ਮੈਗਜੀ ਨ ਦਾ ਮਿਆਰ ਦਿਨੋਂ -ਦਿਨੋਂ ਉੱਚਾ ਹੋ ਰਿਹਾ ਹੈ। ਜਨਵਰੀ ਫਰਵਰੀ ਅੰਕ ਵਿੱਚ ਗੁਰਸ਼ਰਨ ਭਾਅ ਜੀ ਨਾਲ ਮੁਲਾਕਾਤ ਗਿਆਨ ਵਰਧਕ ਤੇ ਸਲਾਹੁਣਯੋਗ ਸੀ। ਪਿੰਡ ਦੀ ਸੱਥ 'ਚੋਂ, ਭੂਤ ਝਾਂਜਰਾਂ ਵਾਲਾ ਤੇ ਗਿਆਨ-ਵਿਗਿਆਨ ਦੇ ਕਾਲਮ ਵੀ ਪਸੰਦ ਆਏ। ਜੇਕਰ ਸਰਗਰਮੀਆਂ ਨੂੰ ਸੰਖੇਪ ਕਰਕੇ ਇਸ ਦੀ ਥਾਂ ਆਰਟੀਕਲ ਦਿੱਤੇ ਜਾਣ ਤਾਂ ਹੋਰ ਵੀ ਚੰਗਾ ਹੋਵੇਗਾ। ਮੈਗਜ਼ੀਨ ਵਿੱਚ ਇੱਕ ਪੇਜ਼ ਆਮ ਜਾਣਕਾਰੀ ਦਾ ਵੀ ਦਿਆ ਕਰੋ।

*ਡਾ. ਬਲੌਰ ਸਿੰਘ ਵਾਂਦਰ*
*ਹਰਿਆਣਾ ਖੇਤੀਬਾੜੀ ਯੂਨੀਵਰਸਿਟੀ, ਹਿਸਾਰ*

ਜਨਵਰੀ -ਫਰਵਰੀ ਅੰਕ ਦੀ ਸੰਪਾਦਕੀ ਬਹੁਤ ਪਸੰਦ ਆਈ। ਪੰਜਾਬੀ ਨਾਟਕ ਦੇ ਬਾਬਾ ਬੋਹੜ ਗੁਰਸ਼ਰਨ ਸਿੰਘ ਨਾਲ ਮੁਲਾਕਾਤ ਬੇ-ਹੱਦ ਪਸੰਦ ਆਈ। ਬਾਕੀ ਲੇਖ, ਮਿੰਨੀ ਕਹਾਣੀਆਂ, ਹੱਡ-ਬੀਤੀਆਂ ਤੇ ਕੇਸ ਰਿਪੋਰਟਾਂ ਮਨ ਨੂੰ ਭਾ ਗਈਆਂ। ਮੈਗਜ਼ੀਨ ਗਿਆਨ ਦਾ ਚਾਨਣ ਬਿਖੇਰ ਰਿਹਾ ਹੈ।

ਅਸ਼ੋਕ ਗਿੱਲ, ਸਿਵਲ ਹਸਪਤਾਲ, ਮੋਗਾ।

ਇਸ ਅੰਕ ਵਿੱਚ ਨਾਟਕਕਾਰ ਗੁਰਸ਼ਰਨ ਸਿੰਘ ਨਾਲ ਮੁਲਾਕਾਤ ਉੱਚ ਪਾਏ ਦੀ ਸੀ। ਵਿਸ਼ੇਸ਼ ਰਿਪੋਰਟ 'ਫੌਜੀ ਦੀ ਰੂਹ' ਅਤੇ ਕੇਸ ਰਿਪੋਰਟ 'ਭੂਤ ਝਾਂਜਰਾਂ ਵਾਲਾ' ਬਹੁਤ ਪਸੰਦ ਆਈਆਂ

ਦੇਸਰਾਜ, ਪਰਮਜੀਤ ਕੌਰ
ਬਿਰਕਾਲੀ ਨੋਹਰ (ਹਨੂੰਮਾਨਗੜ੍ਹ), ਰਾਜਸਥਾਨ

ਮੈਂ ਤਰਕਸ਼ੀਲ ਮੈਗਜ਼ੀਨ ਦਾ ਪਾਠਕ ਹਾਂ। ਇਹ ਲੋਕਾਂ ਲਈ ਨਵੀਂ ਰੋਸ਼ਨੀ ਦੀ ਕਿਰਨ ਬਣ ਰਿਹਾ ਹੈ। ਜਨਵਰੀ-ਫਰਵਰੀ ਅੰਕ ਵਿੱਚ ਵਿਸ਼ੇਸ਼ ਰਿਪੋਰਟ 'ਫੌਜੀ ਦੀ ਰੂਹ,' ਲੇਖ 'ਤਰਕਸ਼ੀਲ ਦਰਸ਼ਨ ਦੀ ਸਾਰਥਿਕਤਾ' ਬਹੁਤ ਪਸੰਦ ਆਏ। 13 ਫਰਵਰੀ ਨੂੰ ਹਨੂਮਾਨਗੜ੍ਹ ਵਿੱਚ ਹੋਇਆ ਤਰਕਸ਼ੀਲ ਮੇਲਾ ਲੋਕਾਂ ਵਿੱਚ ਤਬਦੀਲੀ ਦਾ ਸੁਨੇਹਾ ਦੇ ਗਿਆ। ਇਹ ਯਤਨ ਜਾਰੀ ਰਹਿਣੇ ਚਾਹੀਦੇ ਹਨ।

ਪ੍ਰੇਮ ਕੁਮਾਰ ਗੋਇਲ
ਪ੍ਰੇਮ ਮੈਡੀਕਲ ਹਾਲ, ਹਨੂੰਮਾਨਗੜ੍ਹ ਜੰਕਸ਼ਨ

ਮਾਰਚ ਅਪ੍ਰੈਲ ਅੰਕ ਵਿੱਚ ਪ੍ਰੋ: ਜਗਮੋਹਨ ਸਿੰਘ ਨਾਲ ਮੁਲਾਕਾਤ ਪੜ੍ਹ ਕੇ ਸ਼ਹੀਦ ਭਗਤ ਸਿੰਘ ਦੇ ਜੁਝਾਰੂ ਜੀਵਨ ਬਾਰੇ ਅਹਿਮ ਜਾਣਕਾਰੀ ਮਿਲੀ। ਡਾ. ਰਾਜਿੰਦਰ ਪਾਲ ਦਾ ਲੇਖ 'ਪੁਨਰ ਜਨਮ ਦਾ ਭਰਮ' ਵੀ ਪਸੰਦ ਆਇਆ। 'ਪੁਰਾਤਨ ਰਿਸ਼ੀਆਂ ਵਿੱਚ ਕਾਮਵਾਸ਼ਨਾ' ਲੇਖ ਹੋਰ ਵਿਸਥਾਰ ਦੀ ਮੰਗ ਕਰਦਾ ਸੀ। ਤਰਕਸ਼ੀਲ ਵਿਦਵਾਨ ਡਾ. ਕਾਵੂਰ ਦੀਆਂ ਤਸਵੀਰਾਂ ਹੇਠ ਉਹਨਾਂ ਵਿਚਾਰ ਵੀ ਲਿਖ ਦਿੰਦੇ ਤਾਂ ਹੋਰ ਵੀ ਪ੍ਰਭਾਵਸ਼ਾਲੀ ਹੋਣਾ ਸੀ। ਡਾ. ਰਾਜਿੰਦਰਪਾਲ ਸਿੰਘ ਤੇ ਦਲਬੀਰ ਸਿੰਘ ਦਿੱਲੀ ਵਿਚਕਾਰ ਯੋਗ ਦਰਸ਼ਨ ਬਾਰੇ ਚੱਲੀ ਬਹਿਸ ਪਾਠਕਾਂ ਵਿੱਚ ਕੋਈ ਵਧੀਆ ਪ੍ਰਭਾਵ ਨਹੀਂ ਸਿਰਜ ਸਕੀ।

ਕਰਮਜੀਤ ਸਿੰਘ
ਬਖ਼ੋਰਾ ਖੁਰਦ(ਸੰਗਰੂਰ)

ਅੱਜ ਕੱਲ੍ਹ ਮੈਗਜ਼ੀਨ ਨੇ ਰੋਚਿਕਤਾ ਦਾ ਪੱਲਾ ਫੜ ਲਿਆ ਹੈ। ਇਹ ਸਮੇਂ ਦੀ ਲੋੜ ਵੀ ਹੈ ਤੇ ਸਾਡੀ ਖਾਹਿਸ਼ ਵੀ। ਐਸ. ਬਰਜਿੰਦਰ ਦਾ ਕਾਲਮ ਪਿੰਡ ਦੀ ਸੱਥ 'ਚੋਂ ਚੰਗਾ ਚੱਲ ਰਿਹਾ ਹੈ। ਇਸ ਅੰਕ ਵਿੱਚ ਪ੍ਰੋ: ਜਗਮੋਹਨ ਸਿੰਘ ਨਾਲ ਇੰਟਰਵਿਊ ਪ੍ਰਭਾਵਸ਼ਾਲੀ ਸੀ। ਤਰਕਸ਼ੀਲ ਦਾ ਮੈਟਰ ਸਾਂਭਣਯੋਗ ਹੁੰਦਾ ਹੈ। ਸੰਪਾਦਕੀ ਵੀ ਸਰਾਹੁਣਯੋਗ ਹੁੰਦੀ ਹੈ। ਮੇਲਿਆਂ ਤੇ ਹੋਰ ਸਮਾਗਮਾਂ ਦੀ ਜੇਕਰ ਅਗਾਉਂ ਸੂਚਨਾ ਛਪ ਸਕੇ ਤਾਂ ਪਾਠਕਾਂ ਤੇ ਲਹਿਰ ਦੇ ਸਮਰਥਕਾਂ ਲਈ ਲਾਹੇਵੰਦਾ ਹੋ ਸਕਦਾ ਹੈ।

ਜਰਨੈਲ ਸਿੰਘ ਖ਼ੈਹਰਾ, ਸਿਮਰਜੀਤ, ਸਿੰਪਲਜੀਤ,
ਇੰਡੀਅਨਜੀਤ ਖੈਹਰਾ ਤੇ ਇੰਡੀਅਨਜੀਤ ਭੀਖੀ, ਨੱਲ੍ਹ (ਜਲੰਧਰ)

ਮਾਰਚ-ਅਪ੍ਰੈਲ ਦਾ ਅੰਕ ਕਾਫੀ ਉਡੀਕ ਤੋਂ ਬਾਅਦ ਮਿਲਿਆ। ਡਾ. ਕਾਵੂਰ ਬਾਰੇ ਜਾਣਕਾਰੀ ਪ੍ਰਭਾਵਸ਼ਾਲੀ ਸੀ। ਦੇਵੀ ਦੇਵਤਿਆਂ ਦੀ ਕਾਮਵਾਸਨਾ ਬਾਰੇ ਪੜ੍ਹ ਕੇ ਪਾਠਕਾਂ ਨੂੰ ਅਖੌਤੀ ਦੇਵਤਿਆਂ ਦੇ ਅਸਲ ਕਿਰਦਾਰ ਦਾ ਪਤਾ ਲੱਗਾ। ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਤੇ ਪ੍ਰੋ: ਜਗਮੋਹਣ ਸਿੰਘ ਮੁਲਾਕਾਤ ਵਧੀਆ ਸੀ। ਡਾ: ਅਜੀਤ ਪਾਲ ਦੇ ਸਿਹਤ ਸਬੰਧੀ ਲੇਖ਼ ਜਾਣਕਾਰੀ ਭਰਪੂਰ ਹੁੰਦੇ ਹਨ। ਰੂੜੀਵਾਦੀ ਵਿਚਾਰਾਂ ਖਿਲਾਫ਼ ਤਰਕਸ਼ੀਲ ਵੀਰਾਂ ਦਾ ਉਦੱਮ ਸ਼ਲਾਘਾਯੋਗ ਹੈ।

ਜਸਪਾਲ ਭੱਟੀ, ਰਾਮ ਭੱਟੀ,
ਪਿੰਡ ਗਿਲਜੇਵਾਲਾ (ਮੁਕਤਸਰ)

ਮਾਰਚ-ਅਪ੍ਰੈਲ ਦਾ ਸਮੁੱਚਾ ਅੰਕ ਪੜ੍ਹਨਯੋਗ ਤੇ ਜਾਣਕਾਰੀ ਭਰਪੂਰ ਸੀ। ਵੀਰ ਸਿੰਘ ਤਲਵੰਡੀ ਦਾ ਗੀਤ ਮੇਰੇ ਸਾਰੇ ਫੌਜੀ ਵੀਰਾਂ (ਦਲੇਰ ਸਿੰਘ, ਸੁਰਿੰਦਰ) ਨੇ ਬਹੁਤ ਸਰਾਹਿਆ। ਰਿਸ਼ੀਆਂ-ਮੁਨੀਆਂ ਵਿੱਚ ਕਾਮ ਵਾਸ਼ਨਾ, ਨਰਕ ਤੇ ਸਵਰਗ ਆਦਿ ਲੇਖ ਵੀ ਬਹੁਤ ਪਸੰਦ ਆਏ। ਕ੍ਰਿਪਾ ਕਰਕੇ ਕੇਸ ਰਿਪੋਰਟਾਂ ਤੇ ਬੱਚਿਆਂ ਦੇ ਕੋਨੇ ਨੂੰ ਮੈਗਜ਼ੀਨ ਵਿੱਚ ਵਧੇਰੇ ਥਾਂ ਦਿਆ ਕਰੋ। ਮੈਗਜ਼ੀਨ ਤਰੱਕੀ ਦੇ ਰਾਹ ਤੇ ਹੈ ਇਸ ਦੀ ਜਿੰਨੀ ਪ੍ਰਸ਼ੰਸਾ ਕੀਤੀ ਜਾਵੇ ਥੋੜ੍ਹੀ ਹੈ।

ਨਾਇਕ ਮਹਿੰਦਰ ਸਿੰਘ
20, ਸਿੱਖ ਰਜਮੈਂਟ

ਇਸ ਅੰਕ ਵਿੱਚ ਪ੍ਰੋ: ਜਗਮੋਹਨ ਸਿੰਘ ਨਾਲ ਮੁਲਾਕਾਤ ਸਲਾਹੁਣਯੋਗ ਸੀ 'ਪੁਨਰਜਨਮ ਦਾ ਭਰਮ' ਤੇ 'ਵਿਗਿਆਨ ਦਾ ਯੁੱਗ ਬਨਾਮ ਰੂੜੀਵਾਦੀ ਵਿਚਾਰਧਾਰਾ' ਵੀ ਮਹੱਤਵਪੂਰਨ ਲੇਖ ਸਨ। ਮਹਾਨ ਤਰਕਸ਼ੀਲ ਵਿਦਵਾਨ ਡਾ. ਕਾਵੂਰ ਦੇ ਜਨਮ ਦਿਵਸ ਤੇ ਵਿਸ਼ੇਸ਼ ਲੇਖ ਗਿਆਨ ਭਰਪੂਰ ਸੀ। ਮੈਗਜੀਨ ਦਾ ਟਾਈਟਲ ਪੇਜ਼ ਮਨ ਨੂੰ ਟੁੰਬਦਾ ਸੀ। 8 ਮਾਰਚ ਨੂੰ ਕੌਮਾਤਰੀ ਨਾਰੀ ਦਿਵਸ ਤੇ ਮੈਗਜੀਨ ਵਿੱਚ ਔਰਤਾਂ ਬਾਰੇ ਕੋਈ ਰਚਨਾ ਨਾ ਵੇਖ ਕੇ ਬਹੁਤ ਅਫਸੋਸ ਹੋਇਆ। ਅਦਾਰਾ ਤਰਕਸ਼ੀਲ ਨੂੰ ਅਜਿਹੀ ਗਲਤੀ ਨਹੀਂ ਕਰਨੀ ਚਾਹੀਦੀ।

ਅਮਨਪਾਲ ਕੌਰ ਸਿੱਧੂ
ਘੁੱਕਿਆਂਵਾਲੀ(ਸਿਰਸਾ) ਹਰਿਆਣਾ

ਮਾਰਚ-ਅਪ੍ਰੈਲ ਦਾ ਅੰਕ ਪੜ੍ਹ ਕੇ ਮਨ ਨੂੰ ਬਹੁਤ ਖੁਸ਼ੀ ਹੋਈ। ਪਰੂਫ ਰੀਡਿੰਗ ਵਿੱਚ ਸੁਧਾਰ ਲਈ ਵਧਾਈ ਕਬੂਲ ਕਰਨਾ। ਪ੍ਰੋ: ਜਗਮੋਹਨ ਸਿੰਘ ਨਾਲ ਮੁਲਾਕਾਤ, ਪੁਨਰ ਜਨਮ ਦਾ ਭਰਮ, ਵਿਗਿਆਨ ਦਾ ਯੁੱਗ ਬਨਾਮ ਰੂੜੀਵਾਦੀ ਵਿਚਾਰਧਾਰਾ, ਰਿਸ਼ੀਆਂ-ਮੁਨੀਆਂ ਵਿੱਚ ਕਾਮਵਾਸਨਾ ਆਦਿ ਆਰਟੀਕਲ ਪ੍ਰਸੰਸਾ ਦੇ ਕਾਬਲ ਸਨ। ਬੱਚਿਆਂ ਬਾਰੇ ਰਚਨਾਵਾਂ ਤੇ ਰੌਚਿਕਤਾ ਵੱਲ ਧਿਆਨ ਦੇਣ ਦੀ ਲੋੜ ਹੈ।

ਆਰ.ਪੀ. ਸਿੰਘ, ਕੋਹਾੜਾ (ਲੁਧਿਆਣਾ)

ਮਾਰਚ ਅਪ੍ਰੈਲ ਦੇ ਤਰਕਸ਼ੀਲ ਵਿੱਚ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੇ ਸੰਘਰਸ਼ਮਈ ਜੀਵਨ ਬਾਰੇ ਪ੍ਰੋ: ਜਗਮੋਹਣ ਸਿੰਘ ਵੱਲੋਂ ਦਿੱਤੀ ਗਈ ਜਾਣਕਾਰੀ ਬਹੁਤ ਅਹਿਮ ਸੀ। ਡਾ. ਕਾਵੂਰ ਸਬੰਧੀ ਵਿਸ਼ੇਸ਼ ਲੇਖ ਤੇ ਅੰਤਰਰਾਸ਼ਟਰੀ ਕਾਨਫਰੰਸ ਬਾਰੇ ਰਿਪੋਰਟ ਵੀ ਪ੍ਰਭਾਵਸ਼ਾਲੀ ਸਨ।

ਜਤਿੰਦਰ ਭਾਰਤੀ (ਨੀਟਾ),
ਗੋਨਿਆਣਾ ਰੋਡ, ਮੁਕਤਸਰ

ਇਸ ਅੰਕ ਵਿਚਲੀ ਸਾਰੀ ਸਮੱਗਰੀ ਚੰਗੀ ਸੀ। ਪ੍ਰੋ. ਜਗਮੋਹਨ ਸਿੰਘ ਨਾਲ ਮੁਲਾਕਾਤ, ਸ਼ਹੀਦ ਊਧਮ ਸਿੰਘ ਦੀ ਤਰਕਸ਼ੀਲਤਾ, ਇਹ ਆਰਟੀਕਲ ਚੰਗੇ ਪ੍ਰਭਾਵ ਵਾਲੇ ਸਨ। ਕਾਲਮ ਹੱਡ ਬੀਤੀਆਂ ਤੇ ਸ਼ੰਕਾ ਨਵਿਰਤੀ ਵਧੀਆ ਹੁੰਦੇ ਹਨ। ਖਬਰ ਹੈ ਕਿ........ਕਾਲਮ ਨੂੰ ਲਗਾਤਾਰ ਦਿਆ ਕਰੋ।

ਰਣਜੀਤ ਉਮੈਦਪੁਰੀ
ਇਕਾਈ ਸਾਹਨੇਵਾਲ (ਲੁਧਿਆਣਾ)

ਤਰਕਸ਼ੀਲ ਦਾ ਮਾਰਚ-ਅਪ੍ਰੈਲ ਅੰਕ ਕਾਬਿਲ- ਏ -ਤਾਰੀਫ ਸੀ। ਮੁੱਖ ਪੰਨਾ ਖਿੱਚ ਭਰਪੂਰ ਸੀ। ਮਿੰਨੀ ਕਹਾਣੀਆਂ ਤੇ ਕਵਿਤਾਵਾਂ ਨੂੰ ਬਣਦੀ ਥਾਂ ਦਿਆ ਕਰੋ। ਹੱਡਬੀਤੀਆਂ, ਜੱਗਬੀਤੀਆਂ ਤੇ ਪਿੰਡ ਦੀ ਸੱਥ 'ਚੋਂ ਕਾਲਮ ਰੌਚਿਕ ਤੇ ਦਿਲਚਸਪ ਹੁੰਦੇ ਹਨ। ਯੋਗ ਦਰਸ਼ਨ ਬਾਰੇ ਚਲਦੀ ਬਹਿਸ ਨੂੰ ਖਤਮ ਕਰਕੇ ਚੰਗਾ ਕੰਮ ਕੀਤਾ ਹੈ। ਮੈਗਜ਼ੀਨ ਦਾ ਇੱਕ-ਇੱਕ ਸਫਾ ਕੀਮਤੀ ਹੈ। ਅਜਿਹੀਆਂ ਬਹਿਸਾਂ ਨੂੰ ਵਧੇਰੇ ਨਾ ਲਮਕਾਇਆ ਕਰੋ। ਰਚਨਾਵਾਂ ਦੇ ਦੁਹਰਾਉ ਤੋਂ ਬਚਣਾ ਚਾਹੀਦਾ ਹੈ। ਮੈਗਜ਼ੀਨ ਵਿੱਚ ਪਹਿਲਾਂ ਨਾਲੋਂ ਕਾਫੀ ਸੁਧਾਰ ਹੈ। ਇਸ ਕਾਲਮ ਵਿੱਚ ਆਲੋਚਨਾ ਵਾਲੇ ਖ਼ਤ ਵੀ ਸ਼ਾਮਲ ਕਰਿਆਂ ਕਰੋ।

ਰੁਪਿੰਦਰ ਰਮਨ, ਧਰੌੜ (ਲੁਧਿਆਣਾ

ਮੈਗਜ਼ੀਨ ਤੋਂ ਅਸੀਂ ਬਹੁਪੱਖੀ ਗਿਆਨ ਹਾਸਲ ਕਰਦੇ ਹਾਂ। ਲੋਕਾਂ ਨੂੰ ਸਹੀ ਰਸਤੇ ਤੇ ਪਾਉਣ ਲਈ 'ਤਰਕਸ਼ੀਲ' ਮਹੱਤਵਪੂਰਨ ਕੰਮ ਕਰ ਰਿਹਾ ਹੈ। ਇਸ ਦਾ ਮਿਆਰ ਦਿਨੋ ਦਿਨ ਉੱਚਾ ਹੋ ਰਿਹਾ ਹੈ। ਅਸੀਂ ਬੇਸਬਰੀ ਨਾਲ ਮੈਗਜੀਨ ਦੀ ਉਡੀਕ ਕਰਦੇ ਹਾਂ।

ਗਗਨਦੀਪ ਸਿੱਧੂ
ਬੀੜ ਬਹਿਮਣ (ਬਠਿੰਡਾ)

ਮਾਰਚ-ਅਪ੍ਰੈਲ ਦਾ ਅੰਕ ਪੜ੍ਹਿਆ, ਬਹੁਤ ਚੰਗਾ ਲੱਗਾ। ਸਾਰਾ ਮੈਟਰ ਉਸਾਰੂ ਤੇ ਗਿਆਨ ਵਧਾਊ ਸੀ। ਸ਼੍ਰੋਮਣੀ ਸ਼ਹੀਦ ਭਗਤ ਸਿੰਘ ਤੇ ਮਹਾਨ ਵਿਦਵਾਨ ਡਾ. ਕਾਵੂਰ ਦੇ ਜੀਵਨ ਬਾਰੇ ਜਾਣਕੇ ਹੋਰ ਵਧੇਰੇ ਗਿਆਨ ਹਾਸਲ ਹੋਇਆ। ਮੈਗਜ਼ੀਨ ਵਿੱਚ ਮਿੰਨੀ ਕਹਾਣੀਆਂ ਦੀ ਘਾਟ ਸੀ।

ਕੁਲਦੀਪ ਗਿੱਲ
ਕਰਮਗੜ੍ਹ (ਮਲੋਟ)

ਇਸ ਅੰਕ ਵਿੱਚ ਪ੍ਰੋ; ਜਗਮੋਹਨ ਨਾਲ ਮੁਲਾਕਾਤ ਸ਼ਹੀਦ ਭਗਤ ਸਿੰਘ ਦੀ ਜ਼ਿੰਦਗੀ ਬਾਰੇ ਚਾਨਣਾ ਪਾਉਂਦੀ ਸੀ। ਗੀਤ,ਕਾਵਿ ਵਿਅੰਗ, ਪੁਨਰ ਜਨਮ ਦਾ ਭਰਮ ਆਦਿ ਰਚਨਾਵਾਂ ਪਾਖੰਡੀ ਲੋਕਾਂ ਤੇ ਕਰਾਰੀ ਚੋਟ ਕਰਦੀਆਂ ਸਨ। ਪਿਛਲੇ ਅੰਕ ਵਿੱਚ ਗੁਰਸ਼ਰਨ ਭਾਅ ਜੀ ਨਾਲ ਮੁਲਾਕਾਤ ਬਹੁਤ ਹੀ ਪਸੰਦ ਆਈ। ਸਾਡੇ ਨਾਇਕ ਕਾਲਮ ਤਹਿਤ ਸ਼ਹੀਦ ਊਧਮ ਸਿੰਘ ਦੇ ਜੀਵਨ ਬਾਰੇ ਤੇ ਡਾ.ਕਾਵੂਰ ਦੇ ਜਨਮ ਦਿਨ ਤੇ ਵਿਸ਼ੇਸ਼ ਲੇਖ ਪ੍ਰਭਾਵਸ਼ਾਲੀ ਸਨ।

ਮਲਕੀਤ ਸਿੰਘ ਲਾਈਨਮੈਨ
ਮੌੜਮੰਡੀ (ਮਾਨਸਾ)

ਮਾਰਚ-ਅਪ੍ਰੈਲ ਅੰਕ ਵਿੱਚ ਪ੍ਰੋ: ਜਗਮੋਹਨ ਸਿੰਘ ਨਾਲ ਮੁਲਾਕਾਤ ਪੜ੍ਹਨ ਨੂੰ ਮਿਲੀ। ਉਹਨਾਂ ਤੋਂ ਪੁੱਛੇ ਗਏ ਸੁਆਲ ਲੰਬੇ ਤੇ ਬੋਝਲ ਸਨ ਜਦ ਕਿ ਪ੍ਰੋ. ਸਾਹਿਬ ਨੇ ਉੱਤਰ ਬਹੁਤ ਹੀ ਸੰਜਮ ਨਾਲ ਢੁੱਕਵੇਂ ਤੇ ਅਰਥ ਭਰਪੂਰ ਦਿੱਤੇ। ਪੁਨਰਜਨਮ ਦਾ ਭਰਮ ਤੇ ਵਿਗਿਆਨਕ ਯੁੱਗ ਬਨਾਮ ਰੂੜੀਵਾਦੀ ਵਿਚਾਰਧਾਰਾ ਚੰਗੇ ਲੇਖ ਸਨ। ਮੈਗਜ਼ੀਨ ਵਿੱਚ ਕੇਸ ਰਿਪੋਰਟਾਂ ਅਕਸਰ ਹੀ ਸਾਧਾਰਨ ਪੱਧਰ ਦੀਆਂ ਹੁੰਦੀਆਂ ਹਨ। ਰਿਪੋਰਟਾਂ ਰੌਚਿਕ ਤੇ ਨਿਵੇਕਲੀਆਂ ਹੋਣੀਆਂ ਚਾਹੀਦੀਆਂ ਹਨ। ਖਬਰ ਹੈ ਕਿ..... ਤਰਕ-ਦਰਪਣ ਵਰਗੇ ਰੈਗੂਲਰ ਕਾਲਮ ਹਰ ਅੰਕ ਵਿੱਚ ਲਗਾਤਾਰ ਦਿਆ ਕਰੋ। ਇਸ ਅੰਕ ਵਿੱਚ ਨਾਰੀ ਦਿਵਸ ਤੇ ਔਰਤਾਂ ਸਬੰਧੀ ਇੱਕ ਵੀ ਰਚਨਾ ਮੈਗਜ਼ੀਨ ਵਿੱਚ ਕਿਧਰੋਂ ਨਹੀਂ ਲੱਭੀ। 'ਤੁਹਾਡੇ ਹੁੰਗਾਰੇ' ਕਾਲਮ ਵਿੱਚ ਪਾਠਕਾਂ ਦੇ ਸੁਆਲਾਂ/ਆਲੋਚਨਾ ਸਬੰਧੀ ਸੰਪਾਦਕੀ ਬੋਰਡ ਦੀ ਟਿੱਪਣੀ ਜ਼ਰੂਰ ਛਾਪਿਆ ਕਰੋ। ਮੈਗਜ਼ੀਨ ਹਰ ਦਰ ਤੇ ਪਹੁੰਚਾਉਣ ਲਈ ਆਗੂਆਂ ਨੂੰ ਸੁਹਿਰਦਤਾ ਨਾਲ ਯਤਨ ਜੁਟਾਉਣੇ ਚਾਹੀਦੇ ਹਨ।

ਕੇ. ਸੀ. ਰੁਪਾਣਾ
ਰੁਪਾਣਾ (ਮੁਕਤਸਰ)

ਮਾਰਚ-ਅਪ੍ਰੈਲ ਦੇ ਅੰਕ ਵਿੱਚ ਛੱਪੀ ਹੱਡ ਬੀਤੀ ਮੈਗਜ਼ੀਨ ਵਿੱਚ ਪਹਿਲਾਂ ਵੀ ਛਪ ਚੁੱਕੀ ਹੈ। ਇਸੇ ਤਰ੍ਹਾਂ ਨਵੰਬਰ -ਦਸੰਬਰ 99 ਦੇ ਅੰਕ ਵਿੱਚ ਡਾ. ਸੁਰੇਸ਼ ਰਤਨ ਦਾ ਲੇਖ ਮੈਗਜੀਨ ਵਿੱਚ ਦੁਬਾਰਾ ਛਾਪਿਆ ਗਿਆ। ਮੈਗਜ਼ੀਨ ਵਿਚ ਦੁਹਰਾਓ ਨਾਲ ਪਾਠਕਾਂ ਦੇ ਮਨ ਵਿੱਚ ਕਈ ਤਰ੍ਹਾਂ ਦੇ ਸੁਆਲ ਉੱਠਦੇ ਹਨ। ਮੈਗਜ਼ੀਨ ਵਿੱਚ ਸੁਸਾਇਟੀ ਨਾਲ ਸਬੰਧਤ ਲੇਖਕਾਂ ਨੂੰ ਪਹਿਲ ਦੇ ਆਧਾਰ ਤੇ ਥਾਂ ਮਿਲਣਾ ਚਾਹੀਦਾ ਹੈ।

ਜਗਦੀਸ਼ ਕੁਮਾਰ
ਕਿੱਕਰ ਖੇੜਾ (ਅਬੋਹਰ)

### *ਅਗਿਆਤ ਪਿੰ ਡ ਤੋਂ ਅਗਿਆਤ ਲੜਕੀ ਦਾ ਇੱਕ ਖ਼ਤ*

ਮੈਂ ਹੋਸ਼ ਸੰਭਾਲਣ ਤੋਂ ਲੈ ਕੇ ਅੱਜ ਤਰਕਸ਼ੀਲ ਮੈਗਜ਼ੀਨ ਦੀ ਪਾਠਕ ਹਾਂ। ਸਾਡੇ ਪਿੰ ਡ ਦੇ ਲੋਕ ਬਹੁਤ ਵਹਿਮੀ ਹਨ। ਪਿੰਡ ਦੀ ਇੱਕ ਲੜਕੀ ਜਦ ਡਾਕਟਰੀ ਇਲਾਜ ਤੋਂ ਉਹ ਠੀਕ ਨਾ ਹੋਈ ਤਾਂ ਉਸਦੇ ਘਰਦਿਆਂ ਨੇ ਸਾਧ-ਸਿਆਣਿਆਂ ਦੀ ਸ਼ਰਨ ਲਈ। ਕਿਸੇ ਸਾਧ ਨੇ ਉਹਨਾਂ ਨੂੰ ਇਹ ਆਖ ਦਿੱਤਾ ਕਿ ਅਸੀਂ ਉਸ ਕੁੜੀ ਉੱਪਰ ਟੂਣਾ ਕੀਤਾ ਹੈ। ਮੇਰੇ ਪਾਪਾ ਜੀ ਤਰਕਸ਼ੀਲ ਵਿਚਾਰਾਂ ਵਾਲੇ ਸਨ ਉਹ ਅਕਸਰ ਹੀ ਉਸ ਲੜਕੀ ਦੀ ਖ਼ਬਰਸਾਰ ਲੈਣ ਜਾਇਆ ਕਰਦੇ ਸਨ। ਸਾਧ ਦੇ ਮਗਰ ਲੱਗਕੇ ਉਸ ਬਿਮਾਰ ਲੜਕੀ ਦੇ ਮਾਪੇ ਮੇਰੀ ਮੰਮੀ ਨੂੰ ਮੰਦਾ ਚੰਗਾ ਬੋਲਣ ਲੱਗੇ। ਅਸੀਂ ਇਸ ਬਾਰੇ ਪਾਪਾ ਜੀ ਨੂੰ ਕੁਝ ਨਾ ਦੱਸਿਆ। ਅਚਾਨਕ ਐਕਸੀਡੈਂਟ ਵਿੱਚ ਮੇਰੇ ਪਾਪਾ ਜੀ ਸਾਥੋਂ ਸਦਾ ਲਈ ਵਿੱਛੜ ਗਏ। ਉਸੇ ਹਫ਼ਤੇ ਉਹ ਬਿਮਾਰ ਲੜਕੀ ਵੀ ਚੱਲ ਵਸੀ। ਇਸ ਘਟਨਾ ਤੋਂ ਬਾਅਦ ਪਿੰਡ ਦੇ ਲੋਕਾਂ ਨੇ ਸਾਡਾ ਬਾਈਕਾਟ ਕੀਤਾ ਹੋਇਆ ਹੈ। ਲੋਕ ਸਾਡੇ ਪਰਛਾਵੇਂ ਤੋਂ ਵੀ ਦੂਰ ਭੱਜਦੇ ਹਨ। ਉਹ ਸਾਨੂੰ ਟੂਣੇ ਕਰਨ ਵਾਲੇ ਸਮਝਦੇ ਹਨ। ਘਰ ਦੀ ਆਰਥਿਕ ਹਾਲਤ ਬਹੁਤੀ ਚੰਗੀ ਨਾ ਹੋਣ ਕਰਕੇ ਅਸੀਂ ਪਿੰਡ ਵੀ ਨਹੀਂ ਛੱਡ ਸਕਦੇ। ਮੈਂ ਸੋਚ ਸੋਚ ਕੇ ਰੋ ਛੱਡਦੀ ਹਾਂ। ਅਨੇਕਾਂ ਉਲਝਣਾਂ ਕਰਕੇ ਮੇਰੀ ਸਿਹਤ ਖ਼ਰਾਬ ਰਹਿੰਦੀ ਹੈ। ਮੈਂ ਆਪਣਾ ਨਾਮ ਤੇ ਪਤਾ ਤੁਹਾਨੂੰ ਨਾ ਦੱਸਣ ਦੀ ਤੁਹਾਥੋਂ ਮੁਆਫੀ ਮੰਗਦੀ ਹਾਂ। ਮੈਨੂੰ ਆਸ ਹੈ ਕਿ ਤੁਸੀਂ 'ਤਰਕਸ਼ੀਲ' ਸਾਡੀ ਜ਼ਰੂਰ ਸਹਾਇਤਾ ਕਰੋਗੇ। ਅੰਤ ਵਿੱਚ ਮੇਰੇ ਵੱਲੋਂ ਸਾਰਿਆਂ ਨੂੰ ਸਤਿਕਾਰ।

**ਅਪੀਲ** : ਇਸ ਅਗਿਆਤ ਲੜਕੀ ਨੂੰ ਅਪੀਲ ਹੈ ਕਿ ਉਹ ਆਪਣੇ ਨਾਂ ਪਤੇ ਸਮੇਤ ਨੇੜਲੀ ਇਕਾਈ ਜਾਂ ਮੁੱਖ ਦਫ਼ਤਰ ਨਾਲ ਚਿੱਠੀ ਪੱਤਰ ਕਰੇ ਤਾਂ ਜੋ ਸਮਰੱਥਾ ਅਨੁਸਾਰ ਉਸਦੀਆਂ ਉਲਝਣਾਂ ਦੇ ਹੱਲ ਲਈ ਯਤਨ ਜੁਟਾਏ ਜਾ ਸਕਣ।

*'ਅਦਾਰਾ ਤਰਕਸ਼ੀਲ'*

# ਸੁਸਾਇਟੀ ਲਈ ਸਹਾਇਤਾ

1. ਭੁਪਿੰਦਰ ਸਿੰਘ ਕੰਡਕਟਰ ਪੰਜਾਬ ਰੋਡਵੇਜ ਲੁਧਿਆਣਾ 50-00
2. ਸ੍ਰੀ ਮਤੀ ਅਤੇ ਸ੍ਰੀ ਹਰਨੇਕ ਸਿੰਘ ਜੌੜਕੀਆਂ(ਆਪਣੀ ਲੜਕੀ ਪ੍ਰੀਤੀ ਦੇ ਜਨਮ ਦਿਨ ਤੇ) 100-00
3. ਜ਼ੋਰਾ ਸਿੰਘ 20-00
4. ਸੁਰਿੰਦਰ ਕੁਮਾਰ ਬਠਿੰਡਾ ਇਕਾਈ(ਲੜਕੇ ਦੇ ਜਨਮ ਦਿਨ ਦੀ ਖੁਸੀ ਵਿੱਚ) 100-00
5. ਪਰਮਜੀਤ ਸਿੰਘ ਦਾਖਾ ਲੁਧਿਆਣਾ 50-00
6. ਮਹਿੰਦਰ ਸਿੰਘ ਦਾਖਾ ਲੁਧਿਆਣਾ 100-00
7. ਬੂਟਾ ਸਿੰਘ ਲਾਲ ਬਾਰਾ ਫਿਰੋਜ਼ਪੁਰ ਰੋਡ ਲੁਧਿਆਣਾ 250-00
8. ਮਲਕੀਤ ਸਿੰਘ ਪੁੱਤਰ ਸ੍ਰ: ਜਰਨੈਲ ਸਿੰਘ ਅਵਤਾਰ ਨਗਰ ਪਲਾਹੀ ਰੋਡ ਫਗਵਾੜਾ 55-00

# ਭਵਨ ਲਈ ਸਹਾਇਤਾ

1ੳ ਲੁਧਿਆਣਾ ਇਕਾਈ 1000-00
ਅ ਮੁਕਤਸਰ ਲੱਖੇਵਾਲੀ ਇਕਾਈ 2000-00
2 ਅਬੋਹਰ ਇਕਾਈ 1500-00
3 ਕ੍ਰਿਸ਼ਨ ਬਰਗਾੜੀ ਰਾਹੀਂ 950-00
4 ਮਾ: ਬਲਵੀਰ ਪ੍ਰਵਾਨਾ ਨੇ ਆਪਣੇ ਲੜਕੇ ਬਰਿੰਦਰ ਸਿੰਘ ਦੇ ਜਨਮ ਦਿਨ ਤੇ : 100-00
ਹਰਜੀਤ ਸਿੰਘ ਰੂੜੀਵਾਲ ਰਾਹੀਂ
5 ਮਾ: ਬਲਵੀਰ ਸਿੰਘ ਚੰਬਾ ਆਪਣੀ ਲੜਕੀ ਡਿੰਪਲ ਦੇ ਜਨਮ ਦਿਨ ਤੇ 100-00
6 ਤੇਜ ਕੌਰ ਨੇ ਆਪਣੇ ਪੋਤਰੇ ਜਫਰਜੀਤ ਜੀ ਲੋਹੜੀ ਤੇ 100-00
7 ਰਣਜੋਤ ਕੌਰ ਰੂੜੀਵਾਲ ਨੇ ਆਪਣੇ ਲੜਕੇ ਜਫਰਜੀਤ ਦੀ ਲੋਹੜੀ ਤੇ 200-00
8 ਮਾ: ਗੁਰਨਾਮ ਸਿੰਘ ਨੇ ਆਪਣੇ ਭਤੀਜੇ ਪ੍ਰਮਜੀਤ ਸਿੰਘ ਦੇ ਵਿਆਹ ਦੀ ਖੁਸ਼ੀ ਮੌਕੇ 500-00
9 ਸ੍ਰੀ ਜਗਦੀਸ਼ ਰਾਜ L.I.C. ਤਰਨਤਾਰਨ 200-00
10 ਚੋਹਲਾ ਸਾਹਿਬ ਇਕਾਈ ਨੇ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਤੇ 1000-00
11 ਸ੍ਰੀ ਬਲਵਿੰਦਰ ਬਰਨਾਲਾ ਰਾਹੀਂ ਵੱਲੋਂ ਸ੍ਰੀ ਸੁਰਿੰਦਰ ਔਜਲਾ (ਤਰਕਸ਼ੀਲ ਸੁਸਾਇਟੀ ਬ੍ਰੈਡਫੋਰਡ) 8024-00 (118 ਪੌਂਡ)
12 ਬਠਿੰਡਾ ਇਕਾਈ 6334-00
13 ਕਾਲਾਂਵਾਲੀ ਇਕਾਈ 1250-00
14 ਤਲਵੰਡੀ ਸਾਂਬੋ ਇਕਾਈ 1500-00
15 ਸ. ਦਲਵੀਰ ਸਿੰਘ ਸੁਮਨ (ਬਰਮਿੰਘਮ,ਇੰਗਲੈਂਡ) 5100-00
16 ਕਾਮਰੇਡ ਮਲਕੀਤ ਸਿੰਘ ਪੰਚ ਤਰਖਾਣਾਵਾਲਾ (ਮਲੋਟ) 500-00

ਪ੍ਰੋ: ਸੁਖਵੰਤ ਸਿੰਘ ਰਾਂਹੀ
17/1 ਉਮਪ੍ਰਕਾਸ਼ ਸਕੱਤਰ ਕੇ.ਪੀ.ਆਈਸ ਕਰੀਮ ਭਵਾਨੀਗੜ੍ਹ 500-00
2 ਰਮੇਸ਼ ਕੁਮਾਰ ਖਜਾਨਚੀ ਭਵਾਨੀਗੜ੍ਹ 500-00
3 ਅਸ਼ੋਕ ਕੁਮਾਰ ਥਰੇਜ 100-00
4 ਦੇਵ ਰਾਜ ਪ੍ਰਧਾਨ 100-00
5 ਚਰਨਜੀਤ ਪਟਵਾਰੀ 100-00
6 ਸ. ਨਿਹਾਲ ਸਿੰਘ ਡਰਾਇੰਗ ਮਾਸਟਰ ਸਰਕਾਰੀ ਹਾਈ ਸਕੂਲ ਭੈਣੀ ਮਹਿਰਾਜ਼ (ਰਿਟਾਇਰਮੈਂਟ ਤੇ) 200-00
7 ਸ੍ਰੀਮਤੀ ਸੁਰਿੰਦਰਕੌਰ ਜੇ.ਬੀ.ਟੀ. ਸ.ਪ੍ਰ.ਸ. ਬਡਬਰ (ਰਿਟਾਇਰਮੈਂਟ ਤੋਂ) 150-00
18 ਇਕਾਈ ਸੰਗਰੂਰ 5000-00
19 ਸਰਦੂਲਗੜ੍ਹ ਇਕਾਈ 1000-00
20 ਸਮਰਾਲਾ ਇਕਾਈ 3000-00
21 ਸੁਖਵਿੰਦਰ ਛੋਕਰਾਂ ਪ੍ਰਚਾਰ ਸਕੱਤਰ ਇਕਾਈ ਨਵਾਂ ਸ਼ਹਿਰ ਤੇ ਸੂਗਰ ਮਿੱਲ ਕਰਮਚਾਰੀਆਂ ਵਲੋਂ 1000-00
22 ਸੁਖਵਿੰਦਰ ਸਿੰਘ ਤੂਰ ਪਿੰਡ ਛੋਕਰਾ ਨਵਾਂ ਸ਼ਹਿਰ 200-00

ਪ੍ਰੋ: ਸੁਖਵੰਤ ਰਾਹੀਂ
1 ਦਲਵਾਰਾ ਸਿੰਘ ਇਕਾਈ ਭਾਦਸੋਂ 300-00
2 ਪਰਵਿੰਦਰ ਸਿੰਘ ਸਹੌਲੀ ਇਕਾਈ 300-00
3 ਕਰਨੈਲ ਸਿੰਘ ਸਰਹਾਲੀ ਇਕਾਈ ਭਾਦਸੋਂ 100-00
4 ਅਵਤਾਰ ਸਿੰਘ ਫੌਜੀ ਇਕਾਈ ਭਾਦਸੋਂ 300-00
5 ਸੁਖਚਰਨ ਸਿੰਘ ਨਾਨੋਕੀ ਇਕਾਈ ਭਾਦਸੋਂ 500-00
6 ਸੀਸ਼ਾ ਸਿੰਘ ਅਜਨੌਂਦਾ ਕਲਾਂ ਇਕਾਈ ਭਾਦਸੋਂ 500-00 ਬੇਟੀ-ਬੇਟੇ ਦੀ ਜਨਮ ਦਿਨ ਦੀ ਖੁਸ਼ੀ ਵਿਚ
7 ਹਰਿੰਦਰ ਸਿੰਘ ਚਲੈਲਾਂ ਇਕਾਈ ਭਾਦਸੋਂ ਆਪਣੇ ਵਿਆਹ ਦੀ ਖੁਸ਼ੀ ਚ 500-00
8 ਦਰਸ਼ਨ ਸਿੰਘ ਜੀਂਦਲਪੁਰ ਇਕਾਈ ਭਾਦਸੋਂ 300-00
9 ਸੋਹਣ ਭਾਦਸੋਂ ਇਕਾਈ ਭਾਦਸੋਂ ਬੇਟਾ ਬੇਟੀ ਦੇ ਜਨਮ ਦਿਨ ਦੀ ਖੁਸ਼ੀ ਚ
10 ਇਕਾਈ ਭਾਦਸੋਂ 300-00
11 ਇਕਾਈ ਧਰਮਕੋਟ 2000-00
12 ਜਸਵੰਤ ਜੀਰਖ ਰਾਂਹੀ 1000-00
1 ਸ੍ਰ. ਦਿਦਾਰ ਸਿੰਘ 394-ਬੀ ਭਾਈ ਰਣਧੀਰ ਸਿੰਘ ਲੁਧਿਆਣਾ 100-00
2 ਹਰਜੀਤ ਸਿੰਘ ਪੁੱਤਰ ਸਵਰਗਵਾਸੀ ਕਰਤਾਰ ਸਿੰਘ ਖੰਨਾ 100-00

ਇਕਾਈ ਮੁਕਤਸਰ ਲੱਖੇਵਾਲੀ
1 ਰਾਮ ਸਵਰਨ ਸਿੰਘ (ਲੱਖੇਵਾਲੀ) 500-00
2 ਤਰਸੇਮ ਲਾਲ ਮੁਕਤਸਰ 500-00
3 ਅਸੋਕ ਕੁਮਾਰ ਮੁਕਤਸਰ 500-00
4 ਗੁਰਤੇਜ ਸਿੰਘ ਸੰਧੂ ਮੁਕਤਸਰ 200-00
5 ਗੁਰਦਿਆਲ ਸਿੰਘ ਬੂਟਾ ਸਿੰਘ ਮੁਕਤਸਰ 200-00
6 ਰੇਸਮ ਸਿੰਘ ਜੋਧਪੁਰ 100-00

ਕੁੱਲ 2000-00

ਰੇਸ਼ਮ ਸਿੰਘ ਪ੍ਰਚਾਰ ਸਕੱਤਰ ਇਕਾਈ ਅਬੋਹਰ ਵੱਲੋਂ :-
1 ਪ੍ਰੋ: ਬਲਜਿੰਦਰ ਸਿੰਘ ਲਟਕਣ ਢਾਣੀ, ਅਬੋਹਰ 50-00



2 ਮਾਸਟਰ ਇਕਬਾਲ ਸਿੰਘ ਜੰਮੂਬਸਤੀ, ਅਬੋਹਰ 50-00
3 ਮਾਸਟਰ ਸਤਨਾਮ ਸਿੰਘ ਜੰਮੋਂਬਸਤੀ, ਅਬੋਹਰ 50-00
4 ਦਰਸ਼ਨ ਸਿੰਘ ਵੜੈਚ,ਮਸੀਤਢਾਣੀ ਅਬੋਹਰ 50-00
5 ਗੁਰਮੀਤ ਸਿੰਘ ਵੜੈਚ, ਮਸੀਤਢਾਣੀ ਅਬੋਹਰ 50-00
6 ਕੁਲਵੀਰ ਸਿੰਘ ਵੜੈਚ, ਮਸੀਤਢਾਣੀ ਅਬੋਹਰ 50-00
7 ਦਵਿੰਦਰ ਸਿੰਘ ਆਰੇਵਾਲਾ, ਅਬੋਹਰ 50-00
8 ਬਚਿੱਤਰ ਸਿੰਘ ਚਿਰਾਗਢਾਣੀ, ਅਬੋਹਰ 50-00
9 ਗੁਰਮੇਜ ਸਿੰਘ ਚਿਰਾਗਢਾਣੀ, ਅਬੋਹਰ 50-00
10 ਬਲਦੇਵ ਸਿੰਘ ਚਿਰਾਗਢਾਣੀ, ਅਬੋਹਰ 50-00
11 ਕ੍ਰਿਸ਼ਨ ਕੁਮਾਰ ਭਾਗੂਵਾਲਾ 50-00
12 ਰੇਸ਼ਮ ਸਿੰਘ ਤਰਕਸ਼ੀਲ ਚਿਰਾਗਢਾਣੀ, ਅਬੋਹਰ 50-00
13 ਡਾ. ਰਵਿੰਦਰ ਕੁਮਾਰ ਮਾਰਫਤ ਰਵਿੰਦਰਾ ਮੈਡੀਕੋਜ ਪੁਰਾਣੀ ਫਾਜ਼ਿਲਕਾ ਰੋਡ ਅਬੋਹਰ 200-00
14. ਸੁਖਦੇਵ ਸਿੰਘ ਝਝਾਗ, ਪਿੰਡ ਮੰਗੂ ਖੇੜਾ 200-00

(ਜੋੜ = 900-00)

ਭਵਨ ਸਹਾਇਤਾ ਫੰਡ - ਅਬੋਹਰ
1. ਸ਼੍ਰੀ ਅਸ਼ੋਕ ਮਲਹੋਤਰਾ 50-00
2. ਸ਼੍ਰੀ ਮੇਜਰ ਸਿੰਘ 50-00
3. ਸ਼੍ਰੀ ਗਜਨ ਸਿੰਘ 50-00
4. ਸ਼੍ਰੀ ਖੁਸ਼ਵੰਤ ਸਿੰਘ 50-00
5. ਸ਼੍ਰੀ ਸੁਖਵਿੰਦਰ ਸਿੰਘ 50-00
6. ਸ਼੍ਰੀ ਅਵਤਾਰ ਸਿੰਘ 50-00
7. ਸ਼੍ਰੀ ਮਨਜੀਤ ਸਿੰਘ 50-00
8. ਸ਼੍ਰੀ ਕ੍ਰਿਪਾਲ ਸਿੰਘ 50-00
9. ਸ਼੍ਰੀ ਜੈਲ ਸਿੰਘ 350-00
10. ਹੈੱਡ ਮਾਸਟਰ ਕਿੱਕਰ ਖੇੜਾ 50-00
11. ਸ਼੍ਰੀ ਜਸਵੰਤ ਸਿੰਘ 200-00
12. ਸ਼੍ਰੀ ਚੰਦਰ ਸ਼ੇਖਰ 50-00
13. ਸ਼੍ਰੀ ਲਾਲ ਚੰਦ 50-00
14. ਸ਼੍ਰੀ ਗੁਰਵਿੰਦਰ ਸਿੰਘ 50-00
15. S.G.K. ਪੈਸਟੀਸਾਇਟ 50-00
16. ਸ਼੍ਰੀ ਕਰਨ ਲਾਲ 50-00
17. ਸ਼੍ਰੀ ਵਿਜੈ ਕੁਮਾਰ 50-00
18. ਸ਼੍ਰੀ ਸੁਖਵਿੰਦਰ ਸਿੰਘ 50-00
19. ਸ਼੍ਰੀ ਰਮੇਸ਼ ਕੁਮਾਰ 50-00
20. ਰੇਠੀ ਆਇਸ ਫੈਕਟਰੀ ਅਰਨੀਵਾਲਾ 300-00
21. ਸ਼੍ਰੀ ਵਲਾਇਤੀ ਰਾਮ 100-00
22. ਸ਼੍ਰੀ ਜਗਦੀਸ਼ 500-00
23. ਸ਼੍ਰੀ ਗਨਪਤ ਰਾਮ 500-00
24. ਸ਼੍ਰੀ ਜਸਮੇਲ ਸਿੰਘ 200-00
25. ਸ਼੍ਰੀ ਸੁਖਦੇਵ ਸਿੰਘ 55-00
26. ਸ਼੍ਰੀ ਸੀਤਾ ਰਾਮ 100-00
27. ਸ਼੍ਰੀ ਭਗਵਾਨਦਾਸ ਜੇ.ਈ. 400-00

---------

(ਜੋੜ ਜਨਵਰੀ ਅੰਕ ਵਿੱਚ ਛਪ ਚੁੱਕਾ ਹੈ) 2500-00

ਤਰਕਸ਼ੀਲ ਭਵਨ ਫੰਡ ਮੋਗਾ ਇਕਾਈ (ਰਾਹੀਂ ਪ੍ਰਧਾਨ ਸੰਤੋਖ ਸਿੰਘ)
1. ਗੁਰਦੀਪ ਸਿੰਘ ਸੰਧੂਆਂ ਵਾਲਾ 50-00
2. ਰਾਜਵਿੰਦਰ ਸਿੰਘ ਲੰਡੇ ਕੇ 50-00
3. ਸੁਖਮੰਦਰ ਸਿੰਘ ਤਾਰੇ ਵਾਲਾ 50-00
4. ਦਲਜੀਤ ਸਿੰਘ ਲੰਡੇ ਕੇ (ਲੜਕੀ ਦੇ ਜਨਮ ਦਿਨ ਦੀ ਖੁਸ਼ੀ ਵਿਚ) 300-00
5. ਸੁਖਮੰਦਰ ਸਿੰਘ ਲੰਡੇ ਕੇ 50-00
6. ਧਰਮ ਪਾਲ ਮੋਗਾ 50-00
7. ਮਹਿੰਦਰ ਸਿੰਘ ਮੀਤ ਮੋਗਾ 50-00
8. ਲਲਿਤ ਦੀਵਾਨ ਮੋਗਾ 50-00
9. ਮਾਸਟਰ ਸੁਰਜੀਤ ਸਿੰਘ ਮੋਗਾ 200-00
10. ਜਗਦੇਵ ਸਿੰਘ ਕੈਮਲੇ ਮੋਗਾ 100-00
11. ਬਲਵੰਤ ਸਿੰਘ ਕੈਮਲੇ, ਮੋਗਾ 100-00
12. ਜਸਵੀਰ ਸਿੰਘ ਕੈਮਲੇ 200-00

---------

ਜੋੜ 1250-00

ਭਵਨ ਸਹਾਇਤਾ ਇਕਾਈ ਬਰਗਾੜੀ
1. ਅੰਗਰੇਜ਼ ਸਿੰਘ ਸਪੁੱਤਰ ਸ਼੍ਰੀ ਪ੍ਰੀਤਮ ਸਿੰਘ, ਚੰਬੇਲੀ 500-00
2. [illegible]ਲਦੀਪ ਸਿੰਘ ਸਪੁੱਤਰ ਸ਼੍ਰੀ ਅਵਤਾਰ ਸਿੰਘ, ਵਾਂਦਰ 500-00
3. ਰੇਸ਼ਮ ਸਿੰਘ ਠੱਠੀ ਭਾਈ (ਪ੍ਰਧਾਨ ਇਕਾਈ ਬਰਗਾੜੀ) 500-00
4. ਜਸਵੰਤ ਜੱਸ, ਮਾਈ ਗੋਦੜੀ, ਫਰੀਦਕੋਟ - 300-00
5. ਦਰਸ਼ਨ ਬੁੱਟਰ, ਹੀਰਾ ਮਹਿਲ, ਨਾਭਾ - 200-00
6. ਸ. ਮੁਖਤਿਆਰ ਸਿੰਘ ਸਰਪੰਚ, ਰਣਬੀਰ ਪੁਰਾ (ਕਪੂਰਥਲਾ) 200-00
7. ਗੀਤਇੰਦਰ ਸਿੰਘ ਅਰਾਈਆਂ ਵਾਲਾ (ਫਰੀਦਕੋਟ) - 200-00
8. ਜੋਗਿੰਦਰ ਸਿੰਘ ਬਰਾੜ ਐਡਵੋਕੇਟ (ਫਰੀਦਕੋਟ) - 200-00
9. ਗੁਰਚਰਨ ਸਿੰਘ ਮੰਡੀ ਸੁਪਰਵਾਈਜ਼ਰ, ਪਿੰਡ ਮਾੜੀ ਮੁਸਤਫਾ (ਮੋਗਾ) - 300-00
10. ਡਾ. ਜਲੌਰ ਸਿੰਘ ਮੱਲ੍ਹੀ, ਵੈਟ. ਡਿਸਪੈਂਸਰੀ ਮਾੜੀ ਮੁਸਤਫਾ (ਮੋਗਾ) 200-00
12. ਇਕਬਾਲ ਸਿੰਘ ਮਾੜੀ ਮੁਸਤਫਾ (ਮੋਗਾ) - 200-00
13. ਤੀਰਥ ਜੋਸ਼ੀ, ਕੋਟਕਪੂਰਾ (ਫਰੀਦਕੋਟ) - 150-00
14. ਕੁਲਦੀਪ ਢਿਲੋਂ ਗੋਲੇਵਾਲਾ - 100-00
15. ਗੁਰਚਰਨ ਸਿੰਘ ਏ. ਡੀ. ਓ. ਫਰੀਦਕੋਟ - 150-00
16. ਚਮਕੌਰ ਸਿੰਘ ਹੇਰਾਂ (ਫਰੀਕੋਟ) - 100-00
17. ਸੁਖਦੇਵ ਸਿੰਘ, ਫਰੀਦਕੋਟ - 100-00
18. ਸ਼ਮਸ਼ੇਰ ਸਿੰਘ ਪਿਪਲੀ (ਫਰੀਦਕੋਟ) - 100-00
19. ਰਾਜਿੰਦਰ ਸਿੰਘ ਘੁਗਿਆਣਾ (ਫਰੀਦਕੋਟ) - 100-00
20. ਜਰਨੈਲ ਸਿੰਘ ਗੋਂਦਾਰਾ (ਫਰੀਦਕੋਟ) - 100-00
21. ਜਸਵੰਤ ਸਿੰਘ ਪਿੰਡ ਮੱਲਕੇ (ਫਰੀਦਕੋਟ) - 100-00
22. ਏ. ਆਰ. ਰਾਜਿੰਦਰ ਮੌਂਗਾ (ਫਰੀਦਕੋਟ) - 100-00
23. ਗੁਰਨਾਮ ਸਿੰਘ ਐਸ. ਡੀ. ਓ. (ਫਰੀਦਕੋਟ) - 100-00
24. ਹਰਜੀਤ ਸਿੰਘ (ਫਰੀਦਕੋਟ) - 100-00
25. ਲਖਵਿੰਦਰ ਸਿੰਘ (,, ,,) - 100-00
26. ਗੁਰਤੇਜ ਸਿੰਘ ਗੋਂਦਾਰਾ (ਫਰੀਦਕੋਟ) - 100-00
27. ਗੋਪਾਲ ਦਾਸ (ਫਰੀਦਕੋਟ) - 100-00
28. ਗੁਲਸ਼ਨ ਕੁਮਾਰ ਅਰਾਈਆਂ ਵਾਲਾ (ਫਰੀਦਕੋਟ)- 100-00
29. ਗੁਰਵਿੰਦਰ ਸਿੰਘ ਹਾਲੀ ਨਵਾਂ ਕਿਲ੍ਹਾ (ਫਰੀਦਕੋਟ) 100-00
30. ਮਾਸਟਰ ਰਣਜੀਤ ਸਿੰਘ ਫਰੀਦਕੋਟ - 100-00
31. ਸਾਧੂ ਸਿੰਘ, ਕੇਹਰ ਸਿੰਘ ਵਾਲਾ - 100-00
32. ਰਣਜੀਤ ਸਿੰਘ ਧਾਲੀਵਾਲ ਮਾੜੀ ਮੁਸਤਫ਼ਾ (ਮੋਗਾ) 100-00
33. ਮਨਜੀਤ ਸਿੰਘ ਸਪੁੱਤਰ ਸ੍ਰੀ ਗੁਰਜੰਟ ਸਿੰਘ - 100-00
34. ਰਾਮ ਸੁਮੇਰ ਕੇਅਰ ਆਫ ਸਿੱਧੂ ਟਰੇਡਰਜ਼ ਕੋਟਕਪੂਰਾ 100-00
35. ਤਰਸੇਮ ਸਿੰਘ ਝੱਖੜਵਾਲਾ (ਫਰੀਦਕੋਟ) - 100-00

36. ਜਗਰੂਪ ਸਿੰਘ ਸਪੁੱਤਰ ਮਲਕੀਤ ਸਿੰਘ ਠੱਠੀ ਭਾਈ 100-00
37. ਗੁਪਤ ਸਹਾਇਤਾ - 100-00
38. ਸੁਖਬੀਰ ਸਿੰਘ ਛਾਬੜਾ - 50-00
39. ਗੁਰਪਿਆਰ ਸਿੰਘ, ਬੰਬੀਹਾ ਭਾਈ - 50-00
40. ਡਾ. ਸੁਖਚੈਨ ਸਿੰਘ, ਸਿਰੀਏਵਾਲਾ - 50-00
41. ਭੁਪਿੰਦਰ ਸਿੰਘ ਬਹਿਬਲ ਕਲਾਂ - 50-00
42. ਮਹਿੰਦਰ ਕੌਰ, ਸਰਾਵਾਂ - 50-00
43. ਪਿਆਰਾ ਸਿੰਘ ਮੱਲ੍ਹੀ ਮਾੜੀ ਮੁਸਤਫ਼ਾ - 50-00
44. ਸ਼ਮੀਮ, ਮਾੜੀ ਮੁਸਤਫ਼ਾ - 50-00
45. ਸਵਰਨ ਸਿੰਘ ਮਾੜੀ ਮੁਸਤਫ਼ਾ - 50-00
46. ਡਾ. ਮੁਹੰਮਦ ਰਫੀਨ, ਚੌਧਰੀ ਵਾਲਾ - 50-00
47. ਕੇਵਲ ਸਿੰਘ ਮੈਂਬਰ, ਮਾੜੀ ਮੁਸਤਫ਼ਾ - 50-00
48. ਡਾ. ਗੁਰਚਰਨ ਸਿੰਘ ਗਰੇਵਾਲ (ਮਾੜੀ ਮੁਸਤਫ਼ਾ) 50-00
49. ਬਲੌਰਾ ਸਿੰਘ ਮਾੜੀ ਮੁਸਤਫ਼ਾ - 20-00
50. ਜਗਸੀਰ ਸਿੰਘ, ਅਜਮੇਰ ਸਿੰਘ ਮਾੜੀ ਮੁਸਤਫ਼ਾ 40-00
(ਜੋੜ - 6510)

ਇਕਾਈ ਕਾਲਿਆਂਵਾਲੀ
ਸਾਥੀ ਹਰਦੇਵ ਸਿੰਘ ਰਾਹੀਂ ਭਵਨ ਸਹਾਇਤਾ
1. ਸਾਥੀ ਬਰਿਜ ਲਾਲ ਮੁਕਤਸਰੀਆਂ ਕਾਲਿਆਂਵਾਲੀ 100-00
2. ਸਰਦਾਰ ਨਰਿੰਦਰ ਸਿੰਘ ਪਤਰਾਵਾਂ 100-00
3. ਮਾਸਟਰ ਮਨਜੀਤ ਸਿੰਘ ਧਰਮਪੁਰਾ - 100-00
4. ਮਾਸਟਰ ਜਗਦੇਵ ਸਿੰਘ ਗਿੱਲ ਲਕੜਵਾਲੀ - 100-00
5. ਡਾਕਟਰ ਜਸਵੀਰ ਸਿੰਘ ਸੁਖਚੈਨ - 100-00
6. ਮਾਸਟਰ ਗੁਰਦੇਵ ਸਿੰਘ ਦਾਦੂ - 100-00
7. ਮਾਸਟਰ ਹਾਕਮ ਸਿੰਘ ਕਾਲਿਆਵਾਲੀ - 50-00
8. ਰਾਜ ਸਿੰਘ H.V.P.N. ਕਾਲਿਆਂਵਾਲੀ - 50-00
9. ਮਾਸਟਰ ਜਗਦੇਵ ਸਿੰਘ ਕਾਲਿਆਵਾਲੀ - 50-00
10. ਜਗਤਾਰ ਸਿੰਘ s/o ਸੁਰਜੀਤ ਸਿੰਘ ਸੋਨੀ ਉਠਾਂਵਾਲੀ ਕਾਲਿਆਵਾਲੀ - 100-00
11. ਡਾਕਟਰ ਜੋਤ ਰਾਮ ਗੁਪਤਾ ਕਾਲਿਆਵਾਲੀ - 50-00
12. ਜਗਰੂਪ ਸਿੰਘ ਟੈਲੀਫੋਨ ਵਾਲੇ ਕਾਲਿਆਵਾਲੀ - 100-00
13. ਰਜਿੰਦਰ ਸਿੰਘ ਸਪੁੱਤਰ ਸ੍ਰੀ ਗੁਰਜੀਤ ਸਿੰਘ ਸਾਬਕਾ ਐਮ. ਸੀ. ਨਵੀਂ ਮੰਡੀ ਕਾਲਿਆਂਵਾਲੀ 200-00
14. ਪਵਨ ਕੁਮਾਰ ਬਾਂਸਲ ਕਾਲਿਆਂਵਾਲੀ - 50-00
( ਜੋੜ -1250-00 )

ਭਵਨ ਸਹਾਇਤਾ (ਰਾਹੀਂ ਬਲਵਿੰਦਰ, ਬਰਨਾਲਾ)
1. ਕਰਮ ਸਿੰਘ ਕਿਰਤੀ (ਇੰਗਲੈਂਡ) ਆਪਣੀ ਪੋਤੀ ਜਸਵਿੰਦਰ ਦੇ ਵਿਆਹ ਦੀ ਖੁਸ਼ੀ ਵਿਚ। 2500-00
2. ਮੱਖਣ ਸਿੰਘ ਜਟਾਣਾ ਸਪੁੱਤਰ ਸ੍. ਮਨਜੀਤ ਸਿੰਘ ਜਟਾਣਾ ਧਨੌਲਾ (ਸੰਗਰੂਰ) 200-00
1. I.W.A (Bradford) = 100 ਪੌਂਡ = 6800/– ਰੁ:
2. Mr. Surinder Aujla = 10 ਪੌਂਡ = 680/- ਰੁ:
3. Mr. Gurdev Bhoughan = 8 ਪੌਂਡ = 544/-

ਇਕਾਈ ਬਠਿੰਡਾ ਵੱਲੋਂ (ਰਾਹੀਂ ਰਣਜੀਤ ਇਕਾਈ ਪ੍ਰਧਾਨ)
1. ਕਿਸ਼ਨ ਕੁਮਾਰ 100-00
2. ਦਲਜੀਤ ਸਿੰਘ 100-00
3. ਦੀਪਕ ਦਰੋਗਾ 100-00
4. ਸੁਰਿੰਦਰ ਸਿੰਘ 100-00
5. ਦਿਲਬਾਗ ਸਿੰਘ 100-00
6. ਬੀ. ਪੀ. ਸਿੰਘ 100-00
7. ਅਮਰਜੀਤ ਸਿੰਘ 100-00
8. ਰੁਪਿੰਦਰ ਸਿੰਘ 50-00
9. ਜਸਵਿੰਦਰ "ਜੱਸ" 50-00
10. ਹਰਜਿੰਦਰ ਸਿੰਘ 50-00
11. ਸੁਖਜਿੰਦਰ ਸਿੰਘ 50-00
12. ਸੁਖਵਿੰਦਰ ਢਿੱਲੋਂ 50-00
13. ਸੁਖਜੀਤ ਸਿੰਘ 50-00
14. ਗੁਰਜੰਟ ਸਿੰਘ 50-00

(ਰਾਹੀਂ ਬਲਵੀਰ ਸਿੰਘ ਟੀਚਰ ਸ:ਪ੍: ਸਕੂਲ ਮਸਾਣਾ, ਮੀਤ ਪ੍ਰਧਾਨ)
15. ਗਿਆਨ ਸਿੰਘ ਪੰਜਾਬੀ ਟੀਚਰ ਸ: ਮਿ: ਸ: ਗੁਰਥੜੀ 50-00
16. ਸੁਰਜਨ ਸਿੰਘ ਇਚਾਰਜ ਸ: ਮਿ: ਸ: ਗੁਰਥੜੀ 50-00
17. ਧੀਰ ਸਿੰਘ ਸ. ਸ. ਮਾਸਟਰ, ਗੁਰਥੜੀ 50-00
18. ਚਿਤ ਸਿੰਘ ਪੀ. ਐਾਈ. ਗੁਰਥੜੀ 50-00
19. ਅਜਮੇਰ ਸਿੰਘ ਸਾਬਕਾ ਸਰਪੰਚ ਗੁਰਥੜੀ 150-00
20. ਰਣਧੀਰ ਸਿੰਘ ਸ. ਸ. ਮਾਸਟਰ ਪੱਕਾ ਕਲਾਂ 50-00
21. ਗੁਰਦੀਪ ਸਿੰਘ, ਪ੍ਰਿੰਸੀਪਲ ਦ. ਪ. ਸ. ਸੰਗਤ ਮੰਡੀ 100-00
22. ਭਜਨ ਸਿੰਘ ਹੈੱਡ ਟੀਚਰ ਸ. ਪ੍. ਸ. ਜੱਸੀ ਬਾਗ ਵਾਲੀ 50-00
23. ਮਨਜੀਤ ਸਿੰਘ ਟੀਚਰ ਸ. ਪ੍. ਸ. ਧੁੰਨੀ ਕੇ 100-00
24. ਮਲਕੀਤ ਸਿੰਘ ਸ. ਸ. ਸ. ਸੰਗਤ ਮੰਡੀ 50-00
25. ਹਰਚਰਨ ਸਿੰਘ ਬਰਾੜ ਸ. ਪ੍. ਸ. ਫੁੱਲੋ ਮਿੱਠੀ 50-00
26. ਬਲਜਿੰਦਰ ਸਿੰਘ ਈ.ਟੀ. ਟੀ. ਮਸਾਣਾ 50-00
27. ਪਲਵਿੰਦਰ ਸਿੰਘ ਸਪੁੱਤਰ ਟਹਿਲ ਸਿੰਘ, ਮਸਾਣਾ 50-00

(ਰਾਹੀਂ ਰਾਮ ਸਿੰਘ ਨਿਰਮਾਣ, ਪ੍ਰਚਾਰ ਸਕੱਤਰ, ਇਕਾਈ ਬਠਿੰਡਾ)
28. ਮੈ: ਵਿਸਾਖਾ ਸਿੰਘ, ਸਵਰਨ ਸਿੰਘ ਮੰਡੀ ਗਿਦੜਬਾਹਾ 200-00
29. ਕਾਂਸਟੇਬਲ ਹਰਬੰਤ ਸਿੰਘ, ਚੁੱਘੇ ਕਲਾਂ 100-00
30. ਸ੍ਰੀ ਰਾਜਾ ਸਿੰਘ, ਮਾਨ ਮੈਡੀਕਲ ਹਾਲ, ਬੱਲੂ ਆਣਾ 100-00
31. ਡਾ. ਜੀ. ਐਸ. ਬਾਵਾ, ਬਾਵਾ ਨਰਸਿੰਗ ਹੋਮ, ਗਿਦੜਬਾਹਾ 100-00
32. ਕੇਵਲ ਸਿੰਘ ਮਾਨ, ਚੁੱਘੇ ਕਲਾਂ 100-00
33. ਬਲਜੀਤ ਸਿੰਘ ਇਲੈਕਟਰੀਸ਼ਨ 50-00
34. ਤ੍ਰਿਲੋਕੀ ਬਾਂਸਲ, ਮੰਡੀ ਗਿਦੜਬਾਹਾ 50-00
35. ਮੁਖਤਿਆਰ ਸਿੰਘ ਮਾਨ, ਚੁੱਘੇ ਵਾਲਾ 50-00

(ਰਾਹੀਂ ਬੂਟਾ ਸਿੰਘ / ਉੱਤਮ ਸਿੰਘ, ਸਕੱਤਰ ਇਕਾਈ ਬਠਿੰਡਾ)
36. ਬੂਟਾ ਸਿੰਘ ਖਾਦ ਫੈਕਟਰੀ ਬਠਿੰਡਾ 100-00
37. ਰਘੁਬੀਰ ਸਿੰਘ ਬਠਿੰਡਾ 100-00
38. ਐਸ. ਪੀ. ਸਿੰਘ 100-00
39. ਤਾਰਾ ਸਿੰਘ 100-00
40. ਹਰਮੰਦਰ ਸਿੰਘ 100-00
41. ਮਹੇਸ਼ ਠਾਕੁਰ 50-00
42. ਮੰਦਰ ਸਿੰਘ 50-00
43. ਮੋਹਨ ਸਿੰਘ 50-00
44. ਰਣਜੀਤ ਸਿੰਘ 50-00
45. ਸੁਭਾਸ਼ ਚੰਦਰ 50-00
46. ਮਹਿੰਦਰ ਕੁਮਾਰ 50-00
47. ਜਸਵਿੰਦਰ ਸ਼ਰਮਾ 50-00
48. ਸੁਰੇਸ਼ ਕੁਮਾਰ ਬਾਂਸਲ 50-00
49. ਰਘੁਬੀਰ ਸਿੰਘ ਸੀ. ਪੀ. ਪੀ. ਖਾਦ ਫ਼ੈਕਟਰੀ ਬਠਿੰਡਾ 100-00
50. ਕਾਮਰੇਡ ਦਲੇਰ ਸਿੰਘ ਖਾਦ ਫ਼ੈਕਟਰੀ ਬਠਿੰਡਾ 500-00
51. ਗੋਪਾਲ ਕ੍ਰਿਸ਼ਨ ਚੋਪੜਾ 113-00



52. ਜਸਦੀਪ ਸਿੰਘ "ਸੰਨੀ" ਸਪੁੱਤਰ ਉਤਮ ਸਿੰਘ 101-00
(ਰਾਹੀਂ ਕੁਲਵੰਤ ਸਿੰਘ ਮਿਲਕ ਪਲਾਂਟ /ਭੁਪਿੰਦਰ ਮਾਨ)
53. ਮਿਲਕ ਪਲਾਂਟ ਇੰਪਲਾਈਜ਼ ਯੂਨੀਅਨ, ਬਠਿੰਡਾ 1000-00
54. ਮੇਜਰ ਸਿੰਘ ਪਿੰਡ ਗਹਿਰੀ ਭਾਗੀ 100-00
55. ਕਰਮਜੀਤ ਮੈਂਬਰ ਤਰਕਸ਼ੀਲ ਇਕਾਈ ਬਠਿੰਡਾ 100-00
56. ਹਰਿੰਦਰ ਕੁਮਾਰ ਮੈਂਬਰ ਤ.ਸ. ਪ. ਬਠਿੰਡਾ 100-00
57. ਜਗਤਾਰ ਸਿੰਘ ਚੁੱਘੇ ਕਲਾਂ 100-00
58. ਬਲਜਿੰਦਰ ਸਿੰਘ ਟੀਚਰ 100-00
59. ਰਾਜਾ ਸਿੰਘ ਪਿੰਡ ਚੋਟੀਆਂ 100-00
60. ਐਡਵੋਕੇਟ ਬੰਸੀ ਲਾਲ ਵਿਦਿਆਰਥੀ ਚੁੱਘੇ ਕਲਾਂ 100-00
61. ਗੁਰਸੇਵਕ ਸਿੰਘ ਪਿੰਡ ਘੁੱਦਾ (ਬਠਿੰਡਾ) 100-00
62. ਮਨਪ੍ਰੀਤ ਰਿੰਕੂ 70-00
63. ਹਰਪ੍ਰੀਤ -ਗੁਰਪ੍ਰੀਤ 50-00
ਕੁੱਲ ਜੋੜ 6334-00
(ਰਸੀਦ ਨੰ: 214 ਮਿਤੀ 19.03.2000 ਰਾਹੀਂ ਬਰਨਾਲਾ ਵਿਖੇ ਦਿੱਤੇ ਗਏ)

ਉੱਤਮ ਸਿੰਘ ਸਕੱਤਰ ਇਕਾਈ ਬਠਿੰਡਾ।

ਇਕਾਈ ਤਲਵੰਡੀ ਸਾਬੋ ਵੱਲੋਂ ਤਰਕਸ਼ੀਲ ਭਵਨ ਲਈ ਦਿੱਤੀ ਸਹਾਇਤਾ ਫੰਡ ਵਾਲੇ ਸਾਥੀਆਂ ਦੇ ਨਾਮ:-
100 = ਗੁਰਜੰਟ ਸਿੰਘ s/o ਗੁਰਤੇਜ ਸਿੰਘ ਸੰਗਤ ਰੋਡ ਤਲਵੰਡੀ ਸਾਬੋ (ਪ੍ਰਧਾਨ)
100 = ਦਰਸ਼ਨ ਸਿੰਘ (ਸਕੱਤਰ) s/o ਬਖਤੌਰ ਸਿੰਘ c/o ਦਸ਼ਮੇਸ਼ ਫੋਟੋ ਸਟੇਟ, ਤਲਵੰਡੀ ਸਾਬੋ
100 = ਵਿਜੇ ਬਹਾਦਰ (ਮੀਤ ਪ੍ਰਧਾਨ) ਸਪੁੱਤਰ ਸ੍ਰੀ ਤਿਲਕ ਪ੍ਰਸ਼ਾਦ ਵੀ.ਪੀ.ਓ. ਤਲਵੰਡੀ ਸਾਬੋ।
100 = ਜਗਦੀਪ ਸਿੰਘ (ਪ੍ਰੈਸ ਸਕੱਤਰ) ਸਪੁੱਤਰ ਜਗਰੂਪ ਸਿੰਘ ਵੀ.ਪੀ.ਓ. ਤਲਵੰਡੀ ਸਾਬੋ।
100 = ਹਰਜਿੰਦਰ ਸਿੰਘ (ਖਜਾਨਚੀ) ਕੇਅਰ ਆਫ ਮੌਰਨਿੰਗ ਵਰਾਇਟੀ ਸਟੋਰ ਟੀ ਸੇਲ।
100 = ਬਲਦੇਵ ਸਿੰਘ "ਗਿੱਲ" ਮੁਲਾਜਮ ਮਾਰਕੀਟ ਕਮੇਟੀ ਤਲਵੰਡੀ ਸਾਬੋ।
100 = ਅਵਤਾਰ ਸਿੰਘ "ਵਕੀਲ" ਸਪੁੱਤਰ ਜੱਗਰ ਸਿੰਘ ਕਚਹਿਰੀ ਤਲਵੰਡੀ ਸਾਬੋ।
100 = ਭੁਪਿੰਦਰ ਸਿੰਘ ਸਪੁੱਤਰ ਜੁਝਾਰ ਸਿੰਘ ਪਿੰਡ ਤਿਉਣਾ ਪੁਜਾਰੀਆਂ।
100 = ਰਕੇਸ਼ ਕੁਮਾਰ ਸਪੁੱਤਰ ਸ੍ਰੀ ਸਰੂਪ ਚੰਦ ਰਾਆਂ ਰੋੜ ਤਲਵੰਡੀ ਸਾਬੋ
100 = ਜਗਦੀਸ਼ ਸਿੰਘ ਸਪੁੱਤਰ ਸ੍ਰੀ ਛੋਟਾ ਸਿੰਘ ਵੀ.ਪੀ.ਓ. ਤਲਵੰਡੀ ਸਾਬੋ।
100 = ਹਰਪਾਲ ਸਿੰਘ ਸਪੁੱਤਰ ਸ੍ਰੀ ਕਰਤਾਰ ਸਿੰਘ ਪਿੰਡ ਵਿਰਕ ਖੁਰਦ ਜ਼ਿਲ੍ਹਾ ਬਠਿੰਡਾ।
100 = ਮੇਜਰ ਸਿੰਘ ਸਪੁੱਤਰ ਸ੍ਰੀ ਗੁਰਦੇਵ ਸਿੰਘ ਪਿੰਡ ਬਹਿਮਣ ਜੱਸਾ ਸਿੰਘ ਵਾਲਾ।
100 = ਗੁਰਜੰਟ ਸਿੰਘ ਸਪੁੱਤਰ ਸ੍ਰੀ ਹਾਕਮ ਸਿੰਘ ਨੇੜੇ ਪਟਿਆਲਾ ਬੈਂਕ ਤਲਵੰਡੀ ਸਾਬੋ।
100 = ਰਾਮ ਦਿੱਤਾ ਸਪੁੱਤਰ ਸ: ਸੁਖਦੇਵ ਰਾਮ ਨੇੜੇ ਆਰੀਆ ਸਕੂਲ ਤਲਵੰਡੀ ਸਾਬੋ।
100 = ਹਰਮੇਲ ਸਿੰਘ ਸਪੁੱਤਰ ਸ੍ਰੀ ਜੰਗੀਰ ਸਿੰਘ ਨੇੜੇ ਆਰੀਆ ਸਕੂਲ ਤਲਵੰਡੀ ਸਾਬੋ।
ਕੁੱਲ ਜੋੜ 1500/-

# ਕਾਵਿ-ਵਿਅੰਗ

*(ਕੇਵਲ ਢੌਂਗੀ ਬਾਬੇ ਤੇ ਢੌਂਗੀ ਪੰਡਤਾਂ ਲਈ)*

## ਵੋਟ ਵਿਉਪਾਰ

ਬਾਬੇ ਬਨਣ ਦਾ ਹੈ ਕੰਪੀਟੀਸ਼ਨ ਏਥੇ,
ਅੰਧਵਿਸ਼ਵਾਸ ਦੇ ਏਸ ਸੰਸਾਰ ਦੇ ਵਿਚ।
ਸ਼ਾਤਰ ਬੰਦੇ ਨੇ ਡੇਰਾ ਬਣਾ ਲੈਂਦੇ,
ਟੌਹਰ ਨਾਲ ਰਹਿੰਦੇ, ਘੁੰਮਦੇ ਕਾਰ ਦੇ ਵਿਚ।
ਆਪਣੀ ਸੰਗਤ ਨੂੰ ਵੋਟਾਂ ਵਿਚ ਬਦਲ ਲੈਂਦੇ,
ਪਹੁੰਚ ਹੋ ਜਾਂਦੀ ਰਾਜ ਦਰਬਾਰ ਦੇ ਵਿਚ।
ਨੇਤਾ, ਮੰਤਰੀ, ਸੰਤਰੀ ਕਰਨ ਸਜਦੇ,
ਏਨੀ ਸ਼ਕਤੀ ਹੈ ਵੋਟ ਵਿਉਪਾਰ ਦੇ ਵਿਚ।

## ਅੰਧ ਵਿਸ਼ਵਾਸ਼

ਸ਼ਾਤਰ ਬੰਦੇ ਭੂਤਾਂ ਦੀਆਂ ਘੜ ਕੇ ਗੱਲਾਂ,
ਭੋਲੇ ਲੋਕਾਂ ਨੂੰ ਵਹਿਮਾਂ 'ਚ ਪਾਈ ਜਾਂਦੇ।
ਅਨਪੜ, ਵਹਿਮੀਆਂ, ਮਾਨਸਿਕ ਰੋਗੀਆਂ ਨੂੰ,
ਆਪਣੇ ਜਾਲ 'ਚ ਨਿੱਤ ਫਸਾਈ ਜਾਂਦੇ।
ਹੋਇਆ ਹੁੰਦਾ ਹਿਸਟੀਰੀਆ ਬੀਬੀਆਂ ਨੂੰ,
"ਬਾਬੇ" ਉਹਨਾਂ ਦੇ "ਭੂਤ" ਨੇ ਲਾਹੀ ਜਾਂਦੇ।
ਆਈ ਇੱਕੀਵੀਂ ਸਦੀ ਬਰੂਹਾਂ ਉੱਤੇ,
"ਕੰਡਿਆ" ਲੋਕ ਨੇ ਸੋਲਵੀਂ 'ਚ ਜਾਈ ਜਾਂਦੇ।

## ਪੰਡਤ ਜੀ

ਸਾਨੂੰ ਨਾ ਕੋਈ ਲਾਲਚ ਨਾ ਕੋਈ ਵੈਲ ਲੋਕੋ,
ਅਸੀਂ ਕਰਦੇ ਹਾਂ ਜਨਤਾ ਦੀ ਸੇਵਾ ਜੀ।
ਸੌ ਰੁਪਈਏ ਵਿਚ ਦੱਸੀਏ ਭਵਿੱਖ ਸਾਰਾ,
ਢਾਈ ਸੌ 'ਚ ਬਣਾ ਦੇਈਏ ਟੇਵਾ ਜੀ।
ਕਈ ਕਈ ਦਿਨ ਅਸੀਂ ਨਹੀਂ ਅੰਨ ਖਾਂਦੇ,
ਖਾਣਾ ਪੈਂਦਾ ਫਰੂਟ ਤੇ ਮੇਵਾ ਜੀ।
ਸਮਝੋ ਮੱਝ ਤਾਂ ਹੁੰਦੀ ਹੈ ਥੋੜੀ ਲੋਕੋ,
ਸਾਡੇ ਹਿੱਸੇ ਤਾਂ ਆਉਂਦਾ ਬਸ ਲੇਵਾ ਜੀ।

## ਅਣਪੜ੍ਹ ਸਾਧ

ਸਾਧ ਕਹਿੰਦੇ ਸਵਾਦ ਨਹੀਂ ਲਾਉਂਦੇ,
ਰੋਟੀ ਖਾਂਦੇ ਹਾਂ ਮੁਰਗ ਆਚਾਰ ਦੇ ਨਾਲ।
ਸਰਬਸ਼ਕਤੀਮਾਨ ਕਿਉਂ ਨਾ ਹੋਣ ਬਾਬੇ,
ਸਿੱਧਾ ਰਾਬਤਾ ਸੱਤਾ ਸਰਕਾਰ ਦੇ ਨਾਲ।
ਕੰਮ ਉਸ ਦਾ ਪਵੇਗਾ ਪੌਂ ਬਾਰਾਂ,
ਗੁਪਤਦਾਨ ਜੋ ਦਿਉ ਪਿਆਰ ਦੇ ਨਾਲ।
ਅਫਸਰ, ਪੁਲਸੀਏ ਤੇ ਨੇਤਾ-ਗਣ ਸਾਡੇ,
ਅਣਪੜ ਸਾਧ ਨੂੰ ਪੂਜਣ ਸਤਿਕਾਰ ਦੇ ਨਾਲ।

## ਖੁੱਲ੍ਹੇ ਦਰਸ਼ਨ

ਬਾਬਾ ਜੀ ਅੱਜ ਦੇਣਗੇ ਖੁੱਲ੍ਹੇ ਦਰ ਸ਼ਨ,
ਜੀਹਨੇ ਕਰਨਾ ਹੈ ਆਜੋ ਦੀਦਾਰ ਕਾਕਾ।
ਠੀਕ ਹੋ ਗਏ ਕਿਸਮਤ ਹੈ ਚੰਗੀ ਆਪਣੀ,
ਪਹਿਲਾਂ ਬਾਬਾ ਜੀ ਸੀ ਬੀਮਾਰ ਕਾਕਾ।
ਬਾਬਾ ਜੀ ਆਏ, ਬਾਬਾ ਜੀ ਆਏ,
ਵੇਖਨ ਆਏ ਲੋਕ ਕਈ ਹਜ਼ਾਰ ਕਾਕਾ।
ਬਾਬਾ ਜੀ ਚੜ੍ਹਾਵੇ ਨੂੰ ਹੂੰਝ ਕੇ ਤੇ,
ਟਾ, ਟਾ ਕਰ ਗਏ ਬੈਠ ਵਿਚ ਕਾਰ ਕਾਕਾ।

*ਅਮਰੀਕ ਸਿੰਘ ਕੰਡਾ*

■ ਤਰਕ ਦਰਪਣ ■

# ਲੱਗਣ ਮਜ਼ਾਰਾਂ ਤੇ ਮੇਲੇ

*ਰਾਮ ਸਵਰਨ ਸਿੰਘ*

ਸਾਡੇ ਜੀਵਨ ਦੇ ਸਫ਼ਰ ਵਿੱਚ ਹਰ ਤਰ੍ਹਾਂ ਦੇ ਮੌਕੇ ਆਉਂਦੇ ਹਨ। ਕਿਸੇ ਮੌਕੇ ਅਸੀਂ ਖੁਸ਼ੀ ਵਿੱਚ ਖ਼ੀਵੇ ਹੁੰਦੇ ਹਾਂ ਤੇ ਕਦੇ ਗ਼ਮ ਵਿੱਚ ਚੂਰ। ਬੀਤ ਚੁੱਕੇ ਖੁਸ਼ੀ ਦੇ ਪਲਾਂ ਨੂੰ ਅਸੀਂ ਨਿਹਾਰਦੇ ਹਾਂ ਤੇ ਦੁਖਦਾਈ ਪਲ ਸਾਡੇ ਲਈ ਕਦੇ ਨਾ ਭਰੇ ਜਾ ਸਕਣ ਵਾਲੇ ਜਖ਼ਮ ਬਣ ਜਾਂਦੇ ਹਨ। ਦੇਸ਼/ਸਮਾਜ ਲਈ ਕੁਝ ਕਰ ਗੁਜ਼ਰ ਗਏ ਆਪਦੇ ਪੂਰਵਜ਼ਾਂ, ਸਫ਼ਰ ਵਿੱਚੋਂ ਲੋਕਾਂ ਲਈ ਤਾਰਾ ਬਣ ਅਧਵਾਟਿਚਂ ਟੁੱਟੇ ਕਿਸੇ ਸਨੇਹੀ, 'ਤੇ ਸੱਚੇ-ਸੁੱਚੇ, ਪਵਿੱਤਰ ਕਾਜ ਲਈ ਕੁਰਬਾਨ ਹੋਏ ਕਿਸੇ ਸੰਗੀ-ਸਾਥੀ ਦੀ ਯਾਦ ਨੂੰ ਤਾਜ਼ਾ ਕਰਨ ਤੇ ਉਸਦੇ ਅਧੂਰੇ ਕਾਰਜ਼ ਨੂੰ ਪੂਰਿਆਂ ਕਰਨ ਅਸੀਂ ਉਹਨਾਂ ਦੀ ਯਾਦ ਵਿੱਚ ਮਲੇ ਲਗਾਉਂਦੇ ਹਾਂ।

ਮੇਲੇ ਪੰਜਾਬ ਦੇ ਸਭਿਆਚਾਰ ਦਾ ਇੱਕ ਅੰਗ ਹਨ। ਇਹ ਗੱਲ ਲੋਕਾਂ ਦੀ ਸੋਚ ਉੱਪਰ ਨਿਰਭਰ ਕਰਦੀ ਹੈ ਕਿ ਉਹ ਕਿਸਦੀ ਯਾਦ ਵਿਚ ਮੇਲੇ ਲਗਾਉਂਦੇ ਹਨ। ਇਸ ਸਬੰਧੀ ਅਫਸੋਸਨਾਕ ਪਹਿਲੂ ਇਹ ਹੈ ਕਿ ਪੀਰਾਂ ਦੀਆਂ ਮਜ਼ਾਰਾਂ ਤੇ ਵੱਧ ਮੇਲੇ ਲਗਦੇ ਹਨ ਤੇ ਸ਼ਹੀਦਾਂ ਦੀ ਯਾਦ ਵਿੱਚ ਘੱਟ। ਮਜ਼ਾਰਾਂ ਤੇ ਲਗਦੇ ਮੇਲੇ ਸਿਆਸੀ ਨੇਤਾਵਾਂ ਦੀ ਸ਼ਮੂਲੀਅਤ ਤੋਂ ਬਿਨਾਂ ਸਫ਼ਲ ਨਹੀਂ ਸਮਝੇ ਜਾਂਦੇ। ਉੱਥੇ ਵੱਡੀ ਗਿਣਛੀ ਵਿੱਚ ਮੰਨਤਾਂ ਲੈ ਕੇ ਆਏ ਲਾਈਲੱਗ, ਅੰਧਵਿਸ਼ਵਾਸ਼ੀ ਲੋਕਾਂ ਨੂੰ ਨੈਤਾ ਦਾ ਭਾਸ਼ਣ ਵੀ ਸੁਣਨਾ ਪੈਂਦਾ ਹੈ। ਨੈਤਾ ਮੌਕੇ ਅਨੁਸਾਰ ਭਾਸ਼ਣ ਦੀ ਕਲਾ ਵਿੱਚ ਨਿਪੁੰਨ ਤਾਂ ਹੁੰਦੇ ਹੀ ਹਨ। ਉਹ ਜਿੱਥੇ ਵੀ ਜਾਂਦੇ ਹਨ ਪ੍ਰਬੰਧਕਾਂ ਤੇ ਸ਼ਰਧਾਲੂਆਂ ਨੂੰ ਖੁਸ਼ ਕਰਨ ਲਈ ਅਖੌਤੀ ਪੀਰ ਦੇ ਗੁਣ ਗਾਉਂਦੇ ਹਨ। ਚੋਣਾਂ ਦੇ ਨੇੜੇ-ਤੇੜੇ ਨੇਤਾਵਾਂ ਦੇ ਅਜਿਹੇ ਦੌਰੇ ਵਧ ਜਾਂਦੇ ਹਨ। ਇਹ ਅਮਲ ਦੇਸ਼ ਦੇ ਪ੍ਰਧਾਨ ਮੰਤਰੀ ਤੋਂ ਲੈ ਕੇ ਕਿਸੇ ਵਿਧਾਨ ਸਭਾ ਹਲਕੇ ਦੇ ਵਿਧਾਇਕ ਤੱਕ ਲਾਗੂ ਹੁੰਦਾ ਹੈ। ਅਜਿਹੇ ਮੌਕਿਆਂ ਤੇ ਨੇਤਾਵਾਂ ਦਾ ਭਾਸ਼ਣ ਗੰਗਾ ਗਏ ਤਾਂ ਗੰਗਾ ਦਾਸ, ਜਮੁਨਾ ਗਏ ਤਾਂ ਜਮੁਨਾ ਦਾਸ ਵਾਂਗ ਹੁੰਦਾ ਹੈ। ਨੇਤਾ ਜੀ ਫਰਮਾਉਂਦੇ ਹਨ ਕਿ, ਉਸ ਦੀ ਚੋਣਾਂ ਵਿੱਚ ਜਿੱਤ ਤੁਹਾਡੇ ਪੀਰ ਜੀ/ਬਾਬੇ ਦੀ ਕ੍ਰਿਪਾ ਹੀ ਹੈ। ਜਦੋਂ ਸਾਡੇ ਤੇ ਮਾੜਾ ਸਮਾਂ ਆਉਂਦਾ ਹੈ ਤਾਂ ਸਾਨੂੰ ਪੀਰਾਂ-ਫ਼ਕੀਰਾਂ ਦਾ ਸਹਾਰਾ ਹੀ ਹੁੰਦਾ ਹੈ। ਆਓ ਆਪਾਂ ਸਾਰੇ ਰਲ ਕੇ ਦੁਆ ਕਰੀਏ ਕਿ ਇਹਨਾਂ ਦੀ ਯਾਦ ਵਿਚ ਮੇਲੇ ਭਰਦੇ ਰਹਿਣ ਤੇ ਅਸੀਂ ਸੇਵਾ ਕਰਦੇ ਰਹੀਏ।"

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਸਿਆਸੀ ਨੇਤਾ ਅਜਿਹੇ ਮੇਲਿਆਂ ਤੇ ਕਿਉਂ ਜਾਂਦੇ ਹਨ ? ਸਿਆਸੀ ਨੇਤਾਵਾਂ ਦਾ ਅਜਿਹੇ ਮੇਲਿਆਂ ਨਾਲ ਨੇੜ ਦਾ ਸਬੰਧ ਹੁੰਦਾ ਹੈ। ਇੱਥੋਂ ਉਹ ਸ਼ਰਧਾਲੂਆਂ ਦੀਆਂ ਵੋਟਾਂ ਦਾਨ ਦੇ ਰੂਪ ਵਿਚ ਹਾਸਲ ਕਰਦੇ ਹਨ। ਨਾਲ ਹੀ ਬਦਲੇ ਵਜੋਂ ਪ੍ਰਬੰਧਕਾਂ ਨੂੰ ਸਿਆਸੀ ਸੁਰੱਖਿਆ ਬਖ਼ਸ਼ਦੇ ਹਨ। ਮਜ਼ਾਰਾਂ ਤੇ ਲਗਦੇ ਮੇਲੇ ਅੰਧਵਿਸ਼ਵਾਸ ਫੈਲਾਉਣ ਦਾ ਇੱਕ ਸਾਧਨ ਹਨ। ਇਹ ਲੋਕਾਂ ਦੀ ਸੋਚ ਨੂੰ ਅੰਧਵਿਸ਼ਵਾਸ਼ ਦੇ ਹਨੇਰੇ ਵਿੱਚ ਭਟਕਾਈ ਰੱਖਦੇ ਹਨ। ਜੇਕਰ ਪਿੰਡ ਵਿੱਚ ਸਿਹਤ ਸਹੂਲਤਾਂ ਦੀ ਘਾਟ ਹੈ, ਲੋਕ ਇਲਾਜ ਖੁਣੋਂ ਮਰਦੇ ਹਨ। ਸੜਕਾਂ ਕੱਚੀਆਂ, ਟੁੱਟੀਆਂ ਹੋਣ ਕਾਰਣ ਹਾਦਸੇ ਵਾਪਰਦੇ ਹਨ। ਅਸੁਖਾਵੇਂ ਮੌਸਮ ਤੇ ਨਕਲੀ ਦਵਾਈਆਂ ਫਸਲਾਂ ਨੂੰ ਮਾਰ ਪੈਂਦੀ ਹੈ। ਕਿਸਾਨ ਕਰਜ਼ੇ ਦੀ ਮਾਰ ਹੇਠ ਆਉਣ ਕਰਕੇ ਖੁਦਕਸ਼ੀ ਕਰਦੇ ਹਨ। ਪਿੰਡ ਮੁਢਲੀਆਂ ਸਹੂਲਤਾਂ ਤੋਂ ਵਿਹੂਣਾ ਹੈ ਤਾਂ ਸਾਰਿਆਂ ਦਾ ਕਾਰਨ ਪੀਰ ਦੀ 'ਕਰੋਪੀ' ਨੂੰ ਹੀ ਮੰਨਿਆ ਜਾਂਦਾ ਹੈ। ਇਸ ਕਰੋਪੀ ਤੋਂ ਬਚਣ ਲਈ ਪੀਰ ਦੀ ਮਜ਼ਾਰ ਤੇ ਮੱਥੇ ਰਗੜੇ ਜਾਂਦੇ ਹਨ। ਪੀਰ ਤੋਂ ਸੁੱਖ ਮੰਗੀ ਜਾਂਦੀ ਹੈ। ਉੱਥੇ ਮੇਲੇ ਲਗਾਏ ਜਾਂਦੇ ਹਨ। ਅਸਲੀਅਤ ਤੋਂ ਅਣਜਾਣ ਲੋਕ ਇਸ ਤਰ੍ਹਾਂ ਉਮਰ ਭਰ ਭਰਮ ਦਾ ਸ਼ਿਕਾਰ ਹੋ ਕੇ ਇੱਕ ਦਿਨ ਇਸ ਦੁਨੀਆਂ ਤੋਂ ਕੂਚ ਕਰ ਜਾਂਦੇ ਹਨ। ਅਜਿਹੀ ਪਿਛਾਂਹ ਖਿੱਚੂ ਸੋਚ ਸਿਆਸੀ ਨੇਤਾਵਾਂ ਤੇ ਰਾਜ ਕਰਨ ਵਾਲਿਆਂ ਦੇ ਮਨ ਨੂੰ ਭਾਉਂਦੀ ਹੈ। ਉਹਨਾਂ ਦੀ ਇਹ ਦਿਲੀ ਇੱਛਾ ਹੁੰਦੀ ਹੈ ਕਿ ਲੋਕ ਅੰਧਵਿਸ਼ਵਾਸ਼ਾਂ ਵਿੱਚ ਉਲਝ ਕੇ ਕਿੰਤੂ-ਪ੍ਰੰਤੂ ਕਰਨ ਵਾਲੀ ਸੋਚ ਤੋਂ ਦੂਰ ਰਹਿਣ।

ਕਿਸੇ ਨੂੰ ਇਹ ਲੱਗ ਸਕਦਾ ਹੈ ਕਿ ਸਾਰੇ ਸਿਆਸੀ ਨੇਤਾਵਾਂ ਉੱਪਰ ਅਜਿਹਾ ਲਾਗੂ ਨਹੀਂ ਹੁੰਦਾ। ਭਲਾਂ ਅੱਜ ਤੱਕ ਕਿਸੇ ਨੇਤਾ ਨੇ ਮਜ਼ਾਰ ਤੇ ਕੀਤੇ ਗਏ ਪ੍ਰਧਾਨਗੀ ਭਾਸ਼ਣ ਵਿੱਚ ਅਜਿਹਾ ਆਖਿਆ ਹੈ ਕਿ ਤੁਹਾਨੂੰ ਅੰਧਵਿਸ਼ਵਾਸ਼ਾਂ ਵਿੱਚੋਂ ਨਿਕਲਣਾ ਚਾਹੀਦਾ ਹੈ। ਆਪਣੀ ਸੋਚ ਨੂੰ ਸਮੇਂ ਅਨੁਸਾਰ ਭਰਮਾਂ ਤੋਂ ਮੁਕਤ ਕਰਨਾ ਚਾਹੀਦਾ ਹੈ। ਇਹ ਤਾਂ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲੀ ਗੱਲ ਐ। ਰਾਜ ਕਰਨ ਵਾਲੀ ਜਮਾਤ ਇਹ ਭਲੀ-ਭਾਂਤ ਜਾਣਦੀ ਹੈ ਕਿ ਜੇਕਰ ਲੋਕ ਸੋਚਣ ਲੱਗ ਪਏ, ਉਹਨਾਂ ਨੂੰ ਸਮਝਣ ਦੀ ਆਦਤ ਪੈ ਗਈ, ਲੋਕਾਂ ਦੀ ਸੋਚ ਵਿੱਚ ਕੀ, ਕਿਉਂ ਤੇ ਕਿਵੇਂ ਦਾ ਅੰਸ਼ ਸ਼ਾਮਲ ਹੋ ਗਿਆ ਤਾਂ ਉਹ ਇਸ ਰਾਜ ਪ੍ਰਬੰਧ ਬਾਰੇ ਵੀ ਸੋਚਣਗੇ, ਆਪਣੇ ਜੀਵਨ ਨੂੰ ਸੁਧਾਰਨ ਬਾਰੇ ਵੀ ਵਿਚਾਰ ਕਰਨਗੇ। ਲੋਕੀਂ ਇਹ ਵੀ ਸੋਚਣਗੇ ਕਿ ਸਭ ਕੁਝ ਪੈਦਾ ਕਰਨ ਵਾਲੇ ਆਪ ਪਾਈ-ਪਾਈ ਨੂੰ ਕਿਉਂ ਤਰਸਦੇ ਹਨ, ਮੁਢਲੀਆਂ ਸਹੂਲਤਾਂ ਤੋਂ ਕਿਉਂ ਵਾਂਝੇ ਹਨ। ਇਹ ਸੋਚ ਰਾਜ ਨੇਤਾਵਾਂ ਨੂੰ ਫੁੱਟੀ ਅੱਖ ਨਹੀਂ ਭਾਉਂਦੀ। ਇਸੇ ਲਈ ਉਹ ਸ਼ਹੀਦਾਂ ਦੀ ਯਾਦ ਵਿੱਚ ਮਨਾਏ ਜਾਂਦੇ ਮੇਲਿਆਂ ਵਿੱਚ ਜਾਣ ਤੋਂ ਗੁਰੇਜ਼ ਹੀ ਕਰਦੇ ਹਨ ਜਿੱਥੇ ਲੋਕਾਂ ਨੂੰ ਚੇਤੰਨ ਕਰਨ ਦੀ ਗੱਲ ਕੀਤੀ ਜਾਂਦੀ ਹੈ। ਉਹ ਜੇਕਰ ਅਜਿਹੇ ਮੇਲਿਆਂ ਵਿੱਚ ਜਾਂਦੇ ਵੀ ਹਨ ਤਾਂ ਉੱਥੇ ਪਿਛਾਂਹ ਖਿੱਚੂ ਸੋਚ ਦਾ ਪ੍ਰਚਾਰ ਹੀ ਕਰਦੇ ਹਨ। ਸ਼ਹੀਦਾਂ ਦੇ ਨਾਂ ਤੇ ਆਪਣਾ ਸੁਆਰਥ ਪੂਰਾ ਕਰਨ ਲਈ ਆਪਣੀ ਸਿਆਸਤ ਦੇ ਹੀ ਗੁਣ ਗਾਉਂਦੇ ਹਨ। ਸਾਡੇ ਸਮਿਆਂ ਦਾ ਇਹ ਦੁਖਾਂਤ ਹੀ ਕਿਹਾ ਜਾ ਸਕਦਾ ਹੈ ਕਿ ਲੋਕਾਂ ਦੀਆਂ ਭੀੜਾਂ ਮਜ਼ਾਰਾਂ ਤੇ ਲਗਦੇ ਮੇਲਿਆਂ ਨੂੰ ਹੀ ਜਾਂਦੀਆਂ ਹਨ। ਅੰਧਵਿਸ਼ਵਾਸਾਂ ਵਿੱਚ ਫਸੇ ਹੋਣ ਸਦਕਾ ਬਹੁਗਿਣਤੀ ਲੋਕਾਂ ਦਾ ਸ਼ਹੀਦਾਂ ਦੀ ਅਗਾਂਹਵਧੂ ਸੋਚ ਨਾਲ ਕੋਈ ਸਰੋਕਾਰ ਨਹੀਂ ਹੈ। ਉਹ ਸ਼ਹੀਦ ਭਗਤ ਸਿੰਘ ਦੀ ਕੁਰਬਾਨੀ ਨੂੰ ਤਾਂ ਜਾਣਦੇ ਹਨ ਪਰ ਉਸ ਦੀ ਸੋਚ ਨੂੰ ਨਹੀਂ। ਨਵੇਂ ਨਰੋਏ ਸਮਾਜ ਦੀ ਸਿਰਜਣਾ ਲਈ ਜਰੂਰੀ ਹੈ ਕਿ ਲੋਕਾਈ ਨੂੰ ਹਰ ਤਰ੍ਹਾਂ ਦੇ ਅੰਧਵਿਸ਼ਵਾਸ਼ਾਂ ਤੋਂ ਮੁਕਤ ਕਰਕੇ ਅਮਰ ਸ਼ਹੀਦਾਂ ਦੇ ਸੁਪਨਿਆਂ ਤੋਂ ਜਾਣੂੰ ਕਰਵਾਇਆ ਜਾਵੇ ਤਾਂ ਜੋ ਉਹ ਸਹੀ ਮਾਰਗ ਦੀ ਪਛਾਣ ਕਰ ਸਕਣ। ਫਿਰ ਉਹ ਦਿਨ ਦੂਰ ਨਹੀਂ ਜਦੋਂ ਲੋਕ ਆਪਣੇ ਸ਼ਹੀਦਾਂ ਦੀ ਯਾਦ ਵਿੱਚ ਮੇਲੇ ਲਗਾਇਆ ਕਰਨਗੇ। ਉਹਨਾਂ ਦੇ ਸੋਚ ਦੇ ਸੰਗੀ-ਸਾਥੀ ਬਣਨਗੇ।

• • • • • •

**ਸੂਚਨਾ**

ਬਠਿੰਡਾ ਇਕਾਈ ਦੇ ਸਕੱਤਰ ਦਾ ਪਤਾ :-
ਸ੍ਰੀ ਉੱਤਮ ਸਿੰਘ
ਗੋਬਿੰਦ ਨਗਰ-ਆਦਰਸ਼ ਨਗਰ,
ਨੇੜੇ ਐਨ.ਐਫ. ਐਲ. ਕਲੋਨੀ
ਬਠਿੰਡਾ ਫੋਨ - 270653



# ਵਲੈਤੋਂ ਚਿੱਠੀ

ਸੰਪਾਦਕ ਜੀ,

ਨਵੰਬਰ -ਦਸੰਬਰ 1999 ਦੇ ਤਰਕਸ਼ੀਲ ਮੈਗਜ਼ੀਨ ਵਿਚ ਸ਼੍ਰੀ ਬੀ. ਪ੍ਰੇਮਾਨੰਦ ਜੀ ਦੀ ਮੁਲਾਕਾਤ ਬਹੁਤ ਪਸੰਦ ਆਈ। ਉਹਨਾਂ ਦੀਆਂ 70 ਹਜ਼ਾਰ ਕਿਤਾਬਾਂ ਅਤੇ 20 ਹਜ਼ਾਰ ਜਾਦੂ ਦੇ ਟ੍ਰਿਕਾਂ ਨੂੰ ਸਾਂਭਣ ਦਾ ਕੋਈ ਸਾਰਥਿਕ ਉਪਰਾਲਾ ਜ਼ਰੂਰ ਕਰਨਾ ਚਾਹੀਦਾ ਹੈ। ।ਮੈਂ ਇਥੇ ਆਪਣੇ ਸਾਥੀਆਂ ਨਾਲ ਵੀ ਇਸ ਬਾਰੇ ਗਲ ਕਰਾਂਗਾ।

ਜਮਸ਼ੇਰ ਸਿੰਘ ਪੂਹਲੀ ਜੀ ਦਾ ਲੇਖ "ਲੜਕਾ ਜਾਂ ਲੜਕੀ ਦੀ ਚੋਣ ਤੁਹਾਡੇ ਹੱਥ" ਧਿਆਨ ਮੰਗਦਾ ਹੈ। ਜਮਸ਼ੇਰ ਸਿੰਘ ਜੀ ਲਿਖਦੇ ਹਨ ਕਿ ਔਰਤ ਅਤੇ ਪੁਰਸ਼ ਦੇ ਅੰਡੇ ਅਤੇ ਸ਼ੁਕਰਾਣੂ ਵਿਚ 23 ਜੋੜੇ ਗੁਣ ਸੂਤਰਾਂ (ਕਰੋਮੋਸੋਮਜ਼) ਦੇ ਹੁੰਦੇ ਹਨ। ਜਿਹਨਾਂ ਵਿਚ 22 ਜੋੜੇ ਅਲਿੰਗੀ ਗੁਣ ਸੂਤਰ ਅਤੇ ਇਕ- ਇਕ ਜੋੜਾ ਲਿੰਗੀ ਗੁਣ ਸੂਤਰ ਦਾ ਹੁੰਦਾ ਹੈ। ਔਰਤ ਦੇ ਇਸ ਲਿੰਗੀ ਗੁਣ ਸੂਤਰ ਦੇ ਜੋੜੇ ਨੂੰ xx ਗੁਣ ਸੂਤਰ ਕਿਹਾ ਜਾਂਦਾ ਹੈ। ਇਹ ਦੋਵੇਂ ਗੁਣ ਸੂਤਰ ਭਾਵ xx ਲੜਕੀ ਦੇ ਜਨਮ ਲਈ ਜਿੰਮੇਵਾਰ ਹੁੰਦੇ ਹਨ। ਪਰੰਤੂ ਪੁਰਸ਼ ਗੁਣ ਸੂਤਰ ਦੋ ਅਲੱਗ-ਅਲੱਗ ਗੁਣ ਸੂਤਰਾਂ ਦਾ ਜੋੜਾ ਹੁੰਦਾ ਹੈ। ਇਹਨਾਂ ਨੂੰ xy ਕਿਹਾ ਜਾਂਦਾ ਹੈ। x ਗੁਣ ਸੂਤਰ ਲੜਕੀ ਦੀ ਪੈਦਾਇਸ਼ ਵਿਚ ਰੋਲ ਨਿਭਾਉਂਦਾ ਹੈ ਜਦੋਂ ਕਿ y ਗੁਣ ਸੂਤਰ ਲੜਕੇ ਦੀ ਪੈਦਾਇਸ਼ ਵਿਚ ਰੋਲ ਨਿਭਾਉਂਦਾ ਹੈ। ਇਹ ਗੱਲਾਂ ਠੀਕ ਹਨ ਪਰ ਮੈਨੂੰ ਇਸ ਵਿਚ ਕੋਈ ਤਰਕ ਨਹੀਂ ਦਿਸਦਾ ਕਿ ਸੋਡੀਅਮ ਅਤੇ ਪੋਟਾਸ਼ੀਅਮ ਦੀ ਜ਼ਿਆਦਾ ਮਾਤਰਾ ਵਾਲੇ ਭੋਜਨ ਨਾਲ ਸਿਰਫ y ਗੁਣ ਸੂਤਰਾਂ ਦੀ ਬਹੁਲਤਾ ਹੋ ਜਾਵੇਗੀ ਅਤੇ ਕੈਲਸ਼ੀਅਮ ਅਤੇ ਮੈਗਨੀਸ਼ੀਅਮ ਵਾਲੇ ਭੋਜਨ ਨਾਲ ਸਿਰਫ x ਗੁਣ ਸੂਤਰਾਂ ਦੀ। ਹਾਂ, ਇਹ ਤਾਂ ਵਿਗਿਆਨੀਆਂ ਨੇ ਸਿੱਧ ਕੀਤਾ ਹੈ ਕਿ ਸ਼ੁਕਰਾਣੂੰ ਘੱਟ ਵੱਧ ਹੋ ਸਕਦੇ ਹਨ ਜਿਸ ਨੂੰ SPERM COUNT ਅੰਗਰੇਜ਼ੀ ਵਿਚ ਕਹਿੰਦੇ ਹਨ ਜੋ ਨਸ਼ਿਆਂ ਨਾਲ ਪੁਰਸ਼ਾਂ ਵਿਚ ਘੱਟ ਜਾਂਦੇ ਹਨ। ਅਗਰ ਵਾਕਿਆ ਹੀ ਵੱਖ-ਵੱਖ ਭੋਜਨ ਖਾਣ ਨਾਲ ਸ਼ੁਕਰਾਣੂੰਆਂ ਦਾ ਵਾਧਾ ਹੁੰਦਾ ਹੈ ਜਿਸ ਦੇ ਕਿ ਅਸਾਰ ਹੋ ਸਕਦੇ ਹਨ ਤਾਂ x ਤੇ y ਦੋਵੇਂ ਗੁਣ ਸੂਤਰਾਂ ਦਾ ਵਾਧਾ ਹੋ ਸਕਦਾ ਹੈ ਨਾ ਕਿ ਇੱਕਲੇ y ਗੁਣ ਸੂਤਰ ਦਾ ਕਿਉਂਕਿ SPERM COUNT ਵੱਧ-ਘੱਟ ਸਕਦਾ ਹੈ। ਕਨੈਡਾ ਦੇ ਡਾ. ਜੈਕੂ ਲੋਰੇਨ ਅਤੇ ਫਰਾਂਸ ਦੇ ਡਾ. ਜੋਸਫ ਸਟੋਲਵੋਸਕੀ ਦੀਆਂ ਕਿਹੜੀਆਂ ਖੋਜਾਂ ਹਨ, ਉਹਨਾਂ ਦਾ ਵੇਰਵਾ (Reference) ਦਿੱਤਾ ਜਾ ਸਕੇ ਤਾਂ ਮੈਂ ਇਸ ਬਾਰੇ ਪੜਤਾਲ ਕਰਨੀ ਚਾਹਾਗਾਂ। ਇਸ ਲੇਖ ਵਿਚ ਭਾਵੇਂ ਜਮਸ਼ੇਰ ਸਿੰਘ ਪੂਹਲੀ ਜੀ ਨੇ ਕੋਸ਼ਿਸ਼ ਕੀਤੀ ਹੈ ਕਿ ਲੜਕਾ ਲੜਕੀ ਬਰਾਬਰ ਹੀ ਹੋਣੇ ਚਾਹੀਦੇ ਹਨ ਅਤੇ ਸਾਧਾਂ, ਪਖੰਡੀਆਂ ਕੋਲੋਂ ਬਚਣਾ ਚਾਹੀਦਾ ਹੈ ਪਰ ਪੰਜਾਬੀ/ ਭਾਰਤੀ ਸੱਭਿਆਚਾਰ ਨੂੰ ਨਜ਼ਰ 'ਚ ਰੱਖਦਿਆਂ ਇਹ ਗੱਲ ਸਾਨੂੰ ਸਭ ਨੂੰ ਪਤਾ ਹੈ ਕਿ ਪੰਜਾਬੀਆਂ -ਭਾਰਤੀਆਂ ਵਿਚੋਂ 100% ਅਗਰ ਨਾ ਵੀ ਸਹੀ ਤਾਂ ਘੱਟੋ-ਘੱਟ 99% ਐਹੋ ਜਿਹੀ ਜਨਤਾ ਹੈ ਜੋ ਲੜਕਾ ਹੀ ਚਾਹੁੰਦੀ ਹੈ। ਪੰਜਾਬ ਵਿਚ ਕੁੜੀਆਂ ਪੈਦਾ ਹੋਣ ਦੀ ਦਰ ਮੁੰਡਿਆਂ ਨਾਲੋਂ ਕਾਫੀ ਘੱਟ ਹੈ। ਕੁੜੀ ਨੂੰ ਜੰਮਦਿਆਂ ਜਾਂ ਭਰੂਣ ਵਿਚ ਮਾਰ ਦੇਣਾ ਸਾਡੇ ਸੱਭਿਆਚਾਰ ਵਿਚ ਕੋਈ ਅਲੋਕਾਰ ਗਲ ਨਹੀਂ ਹੈ। ਇਸੇ ਕਰਕੇ ਮੈਨੂੰ ਇਸ ਲੇਖ ਦੀ ਮੰਨਸ਼ਾ (TONE)ਤੇ ਇਤਰਾਜ਼ ਹੈ ਕਿ ਅਸੀਂ ਸੱਭਿਆਚਾਰ ਦੇ ਕਿਸ ਪਹਿਲੂ ਨੂੰ ਉਭਾਰ ਰਹੇ ਹਾਂ। ਇਹ ਗੱਲ ਵੀ ਨਿਰਾ ਝੂਠ ਹੈ ਅਗਰ ਅਸੀਂ ਕਹੀਏ ਕਿ ਲੜਕਾ ਹੋਣ ਦੀ ਬਿਰਤੀ ਸਿਰਫ ਪੇਂਡੂਆਂ ਜਾਂ ਅਨਪੜ੍ਹਾਂ, ਅਧਪੜ੍ਹਿਆਂ ਵਿੱਚ ਹੈ। ਸਾਡੇ ਮਰਦ ਪ੍ਰਧਾਨ ਸਮਾਜ ਦੀ ਇਸ ਲਾਹਣਤ ਨੂੰ ਨਕਾਰਨਾ ਚਾਹੀਦਾ ਹੈ, ਕਿਉਂਕਿ ਇਸ ਬਿਰਤੀ ਦੇ ਨਤੀਜੇ ਬੜੇ ਭਿਆਨਕ ਨਿਕਲਣਗੇ- ਬਲਾਤਕਾਰ, ਏਡਜ਼, ਸਮਲਿੰਗ ਦੇ ਨਾਲ ਮਾਨਸਿਕ ਰੋਗੀਆਂ 'ਚ ਵਾਧਾ ਹੋਵੇਗਾ।

ਘੋੜੇ ਅੱਗੇ ਗੱਡਾ ਨਾ ਜੋੜੇ ਦਾ ਪ੍ਰੋ: ਸੁਰਜੀਤ ਢਿੱਲੋਂ ਜੀ ਦਾ ਦੋਸ਼ ਬਿਲਕੁਲ ਹੀ ਨਿਰਮੂਲ ਹੈ, ਇਹ ਗੱਲ ਸਗੋਂ ਉਹਨਾਂ ਦੇ ਦਿੱਤੇ ਵਿਚਾਰਾਂ ਤੇ ਢੁੱਕਦੀ ਹੈ। ਪ੍ਰੋ: ਸਾਹਿਬ ਇਹ ਤਾਂ ਕੋਈ ਮਹਾਂ-ਮੂਰਖ ਹੀ ਹੋਵੇਗਾ ਜੋ ਕਣਕ ਦਾ ਬੀਜ ਬੀਜ ਕੇ ਜੌਂਅ ਜਾਂ ਮੱਕੀ ਉੱਗਣ ਦੀ ਆਸ ਕਰੇ। ਜ਼ੀਨਜ਼ ਸਾਡੀ ਸਰੀਰਕ ਬਣਤਰ ਵਿਚ ਤਾਂ ਹਿੱਸਾ ਪਾਉਂਦੇ ਹੀ ਹਨ ਪਰ ਇਹ species ਨਹੀਂ ਬਦਲਦੇ ਜਿਵੇਂ ਪੁਰਸ਼ ਦੇ (SPERM) ਸ਼ੁਕਰਾਣੂੰ ਹਾਥੀ ਪੈਦਾ ਨਹੀਂ ਕਰ ਸਕਦੇ। ਤੁਹਾਡੀਆਂ ਹੁਣ ਵਾਲੀਆਂ ਨਵੀਨ ਖੋਜਾਂ ਜਾਂ ਉਹ ਕਿਹੜੀਆਂ ਨਵੀਨ ਖੋਜਾਂ ਹਨ ਜਿਹੜੀਆਂ ਤੁਹਾਡੇ ਅਤਰਕਸ਼ੀਲ ਵਿਚਾਰਾਂ ਦੀ ਪ੍ਰੋੜਤਾ ਕਰਦੀਆਂ ਹਨ ਕ੍ਰਿਪਾ ਕਰਕੇ ਉਹਨਾਂ ਦੇ ਵੇਰਵੇ ਤਾਂ ਦਿਉ ਤਾਂ ਕਿ ਬਹਿਸ ਹੋਰ ਅੱਗੇ ਵਧ ਸਕੇ। ਅਗਰ ਤੁਹਾਡੇ ਵਿਚਾਰ ਠੀਕ ਹਨ ਤਾਂ ਫਿਰ ਬੱਚਿਆਂ ਨੂੰ ਪੜ੍ਹਾਉਣ ਦੀ ਕੀ ਤੁਕ ਹੈ ? ਭਾਰਤੀਆਂ ਨੂੰ ਜਾਂ ਅਫਰੀਕਣਾਂ ਨੂੰ ਸਦਾ ਗੁਲਾਮ ਹੀ ਰਹਿਣਾਂ ਚਾਹੀਦਾ ਸੀ ਉਹਨਾਂ ਵਿਚ ਅਜ਼ਾਦੀ ਦੇ (GENES)ਜ਼ੀਨਜ਼ ਕਿਥੋਂ ਆ ਗਏ ? ਅਗਰ ਤੁਸੀਂ ਦੁੱਧ ਦਾ ਰੰਗ ਕਾਲਾ ਕਹਿਣਾ ਹੈ ਤਾਂ ਮੇਰੇ ਹੱਥ ਖੜੇ ਹਨ।

ਧਰਮਿੰਦਰ ਲਾਲ ਮਹਿਸਮਪੁਰ ਨੇ ਆਪਣੀ ਚਿੱਠੀ ਵਿਚ ਇਤਰਾਜ਼ ਕੀਤਾ ਹੈ ਕਿ ਮੈਂ ਆਪਣੇ ਨਾਂ ਪਿੱਛੋਂ ਗੋਤ ਲਾਹ ਦੇਵਾਂ ਕਿ ਤਰਕਸ਼ੀਲ ਵਿਚ ਧਰਮ, ਗੋਤ ਆਦਿ ਲਈ ਕੋਈ ਥਾਂ ਨਹੀਂ ਹੈ। ਪੰਜਾਬ ਅਤੇ ਭਾਰਤ ਦੀ ਤਰਕਸ਼ੀਲ ਲਹਿਰ ਦੇ ਮੋਢੀ ਦਾ ਨਾਂ ਡਾ. ਅਬਰਾਹਮ ਟੀ. ਕਾਵੂਰ ਸੀ। ਕਾਵੂਰ ਉਹਨਾਂ ਦਾ ਗੋਤ ਸੀ, ਉਹਨਾਂ ਆਪਣਾ ਗੋਤ ਕਿਉਂ ਵਰਤਿਆ ਜਾਂ ਇਸ ਬਾਰੇ ਸੁਆਲ ਕਿਉਂ ਨਾ ਉਠਾਇਆ ? ਹੁਣ ਵੀ ਸੈਨਲ ਐਡਮਾਰਕੂ, ਘੋਸ਼ ਜਾਂ ਬੀ. ਪ੍ਰੇਮਾਨੰਦ ਭਾਰਤ ਦੇ ਮੰਨੇ ਤਰਕਸ਼ੀਲ ਹਨ, ਉਹ ਕਿਉਂ ਗੋਤ ਵਰਤਦੇ ਹਨ ? ਪੱਛਮ ਦੇ ਜਿੰਨੇ ਵੀ ਤਰਕਸ਼ੀਲ ਲੇਖਕ ਅਤੇ ਸੁਸਾਇਟੀ ਦੇ ਕਾਰਕੁੰਨ ਵੀ ਗੋਤ ਲਾਉਂਦੇ ਹਨ।

**ਡਾ: ਹਰੀਸ਼ ਮਲਹੋਤਰਾ, ਬਰਮਿੰਘਮ**

**ਮਿੰਨੀ ਕਹਾਣੀ**

## ਕਿਰਪਾ

"ਲੈ ਵੇ ਨੀਟੂ ਗੁਰਦਵਾਰੇ ਦੁੱਧ ਫੜਾਇਆ ਘੁੱਟ, ਹੁਣੇ ਗੁਰਦਵਾਰੇ ਵਾਲਾ ਭਾਈ ਜੀ ਬੋਲ ਕੇ ਹਟਿਐ, ਬਈ ਅੱਜ ਸੰਗ੍ਰਾਂਦ ਦਾ ਦਿਹਾੜਾ ਐ, ਜਿੰਨ੍ਹਾਂ ਦੇ ਗੁਰੂ ਮਾਹਰਾਜ ਦੀ ਕਿਰਪਾ ਨਾਲ ਦੁੱਧ ਬਖ਼ਸ਼ਿਐ, ਉਹ ਭਾਈ ਜ਼ਰੂਰ ਪਹੁੰਚਾਉਣ।" ਨੀਟੂ ਦੀ ਬੇਬੇ ਮੁਖਤਿਆਰੋ ਨੇ ਦੁੱਧ ਵਾਲਾ ਡੋਲੂ ਨੀਟੂ ਹੱਥ ਫੜ੍ਹਾਉਂਦਿਆਂ ਕਿਹਾ।

" ਆਪੇ ਫੜ੍ਹਾਉਂਦੇ ਫਿਰਨਗੇ ਲੋਕ ਦੁੱਧ, ਜਿਹਨਾਂ ਦੇ ਗੁਰੂ ਮਾਹਰਾਜ ਦੀ ਕਿਰਪਾ ਨਾਲ ਬਖਸ਼ਿਆ ਹੋਊ, ਆਪਾਂ ਤਾਂ ਬੈਂਕ ਆਲਿਆਂ ਤੋਂ ਝੋਟੀ ਖ਼ਾਤਰ ਪੂਰੇ ਪੰਦਰਾਂ ਹਜ਼ਾਰ ਦਾ ਲੋਨ ਕਰਾਇਐ ਤੇ ਹੁਣ ਮੈਨੂੰ ਬੇਬੇ ਦੱਸ ਬਈ ਕਿਰਪਾ ਬੈਂਕ ਆਲਿਆਂ ਦੀ ਹੋਈ ਕਿ ਗੁਰੂ ਮਾਹਰਾਜ ਦੀ।"

*ਅਮਰਿੰਦਰ ਸਿੰਘ*

## ਨਵੀਂ ਪਿਰਤ

ਇਕਾਈ ਗੜ੍ਹਸ਼ੰਕਰ ਦੇ ਦੋ ਮੈਂਬਰਾਂ ਗੁਰਪਾਲ ਦੁਗਰੀ ਅਤੇ ਅਮਰੀਕ ਗੜਸ਼ੰਕਰੀ ਨੇ ਆਪਣੇ ਜਨਮ ਦਿਨ ਤੇ ਲੋੜਮੰਦਾਂ ਨੂੰ ਖ਼ੂਨਦਾਨ ਕਰਕੇ ਇਕ ਨਵੀਂ ਪਿਰਤ ਪਾਈ ਹੈ ਅਤੇ ਅੱਗੇ ਤੋਂ ਵੀ ਅਜਿਹਾ ਕਰਨ ਦਾ ਸੰਕਲਪ ਲਿਆ ਅਤੇ ਇਸ ਸਬੰਧੀ ਜਾਣਕਾਰੀ ਦਿੱਤੀ ਹੈ ਕਿ Blood group B+ (ਬੀ ਪਾਜ਼ਿਟਿਵ) ਹੈ। ਕੋਈ ਵੀ ਲੋੜਮੰਦ ਵਿਅਕਤੀ (ਮਰੀਜ਼) ਇਸ ਪਤੇ ਤੇ ਸੰਪਰਕ ਕਰ ਸਕਦੇ ਹਨ ਤਾਂ ਕਿ ਸਮਰੱਥਾ ਅਨੁਸਾਰ ਮੱਦਦ ਕੀਤੀ ਜਾ ਸਕੇ।

ਸਿਟੀ ਗਿਫਟ ਇਮਪੋਰੀਅਮ
City Gift Emporium, Garhshanker
S.T.D, P.C.O. – 01884–22184

ਤਰਕਸ਼ੀਲ ਦੀਆਂ ਪੈੜਾਂ

# ਤੁਹਾਡੇ ਧਰਮ ਦੀ ਖੈ

*ਰਾਹੁਲ ਸੰਕਰਤਾਇਨ*

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਬੁਲਾਰੇ ਤਰਕਸ਼ੀਲ ਨੇ ਹਥਲੇ ਅੰਕ ਨਾਲ 14 ਸਾਲ ਪੂਰੇ ਕਰ ਲਏ ਹਨ। ਪਹਿਲਾ ਅੰਕ ਮਈ 1986 ਨੂੰ ਨਿਕਲਿਆ ਸੀ। ਇਸ ਤਰਕਸ਼ੀਲ/ਵਿਗਿਆਨਕ ਵਿਚਾਰ ਦੇ ਪੰਨਿਆਂ ਉਪਰ ਮਹੱਤਵਪੂਰਨ ਲਿਖਤਾਂ ਛਪਦੀਆਂ ਰਹੀਆਂ ਹਨ। ਉਨ੍ਹਾਂ ਵਿਚੋਂ ਕੁਝ ਪੁਸਤਕਾਂ ਦੇ ਰੂਪ ਵਿਚ ਪਿੱਛੋਂ ਸਾਂਭੀਆਂ ਵੀ ਗਈਆਂ ਹਨ। ਤਰਕਸ਼ੀਲ ਦੇ ਨਵੇਂ ਪਾਠਕਾਂ ਲਈ ਅਸੀਂ ਹਥਲੇ ਅੰਕ ਤੋਂ ਇੱਕ ਨਵਾਂ ਕਾਲਮ 'ਤਰਕਸ਼ੀਲ ਦੀਆਂ ਪੈੜਾਂ' ਸ਼ੁਰੂ ਕਰ ਰਹੇ ਹਾਂ ਜਿਸ ਵਿਚ ਕਿਸੇ ਪੁਰਾਣੇ ਅੰਕ ਵਿਚੋਂ ਲਿਖਤ ਪੇਸ਼ ਕਰਿਆ ਕਰਾਂਗੇ। ਇਸ ਵਾਰ ਅਸੀਂ ਪਹਿਲੇ ਅੰਕ ਵਿਚ ਛਪੇ ਰਾਹੁਲ ਸੰਕਰਤਾਇਨ ਦੇ ਵਿਜੇ ਬੰਬੇਲੀ ਦੁਆਰਾ ਅਨੁਵਾਦਿਤ ਲੇਖ 'ਤੁਹਾਡੇ ਧਰਮ ਦੀ ਖੈ' ਨੂੰ ਪੁਨਰ-ਪ੍ਰਕਾਸ਼ਤ ਕਰਕੇ ਖੁਸ਼ੀ ਮਹਿਸੂਸ ਕਰ ਰਹੇ ਹਾਂ।

ਉਂਜ ਤਾਂ ਸਾਰੇ ਧਰਮਾਂ ਵਿਚ ਆਪਸੀ ਮਤਭੇਦ ਹਨ । ਇਕ ਪੂਰਬ ਵੱਲ ਮੂੰਹ ਕਰਕੇ ਪੂਜਾ ਕਰਨ ਲਈ ਕਹਿੰਦਾ ਹੈ ਤੇ ਦੂਜਾ ਪੱਛਮ ਵੱਲ। ਇੱਕ ਸਿਰ ਤੇ ਕੁਝ ਵਾਲ ਵਧਾਉਣੇ ਚਾਹੁੰਦੇ ਹਨ ਤੇ ਦੂਜਾ ਦਾੜ੍ਹੀ। ਇੱਕ ਮੁੱਛਾਂ ਕਟਵਾਉਣ ਲਈ ਕਹਿੰਦਾ ਹੈ ਤੇ ਦੂਸਰਾ ਰੱਖਣ ਲਈ। ਇੱਕ ਜਾਨਵਰ ਨੂੰ ਹਲਾਲ ਕਰਨ ਲਈ ਕਹਿੰਦਾ ਹੈ ਤੇ ਦੂਸਰਾ ਝਟਕੇ ਲਈ। ਇੱਕ ਕੁੜਤੇ ਦਾ ਗਲਾ ਸੱਜੇ ਪਾਸੇ ਰੱਖਦਾ ਹੈ ਤੇ ਦੂਸਰਾ ਖੱਬੇ ਪਾਸੇ। ਇੱਕ ਜੂਠ-ਮੀਠ 'ਚ ਭੋਰਾ ਯਕੀਨ ਨਹੀਂ ਰੱਖਦਾ ਤੇ ਦੂਸਰੇ ਦੇ ਇੱਕ ਇੱਕ ਜਾਤ ਵਿੱਚ ਕਈ ਕਈ ਚੁੱਲ੍ਹੇ ਹਨ । ਜੇਕਰ ਇੱਕ ਖੁਦਾ ਦੇ ਨਾਮ ਤੋਂ ਬਿਨਾ ਹੋਰ ਕਿਸੇ ਦਾ ਵੀ ਨਾਮ ਦੁਨੀਆ ਵਿਚ ਨਹੀਂ ਰਹਿਣ ਦੇਣਾ ਚਾਹੁੰਦਾ ਤਾਂ ਦੂਸਰੇ ਦੇ ਆਪਣੇ ਦੇਵਤਿਆਂ ਦੀ ਕੋਈ ਗਿਣਤੀ ਨੀ ਹੁੰਦੀ । ਜੇਕਰ ਇੱਕ ਗਊ ਰੱਖਿਆ ਲਈ ਆਪਣੀ ਜਾਨ ਤੱਕ ਦੇਣ ਲਈ ਕਹਿੰਦਾ ਹੈ ਤਾਂ ਦੂਜਾ ਗਊ ਦੀ ਕੁਰਬਾਨੀ ਨੂੰ ਵੱਡਾ ਪੁੰਨ ਸਮਝਦਾ ਹੈ।

ਇਸ ਤਰ੍ਹਾਂ ਦੁਨੀਆਂ ਦੇ ਸਾਰੇ ਧਰਮਾਂ ਵਿਚ ਵੱਡੇ ਮੱਤਭੇਦ ਹਨ। ਇਹ ਮਤਭੇਦ ਸਿਰਫ ਵਿਚਾਰਾਂ ਤੱਕ ਹੀ ਸੀਮਤ ਨਹੀਂ ਰਹੇ, ਬਲਕਿ ਪਿਛਲੇ ਦੋ ਹਜਾਰ ਸਾਲ ਦਾ ਇਤਿਹਾਸ ਦਸਦਾ ਹੈ ਕਿ ਇਹਨਾਂ ਮੱਤਭੇਦਾਂ ਕਾਰਨ ਧਰਮਾਂ ਨੇ ਇੱਕ ਦੂਸਰੇ ਉਪਰ ਜੁਲਮਾਂ ਦੇ ਕਿੰਨੇ ਪਹਾੜ ਢਾਹੇ। ਯੂਨਾਨ ਤੇ ਰੋਮ ਦੇ ਅਮਰ ਕਲਾਕਾਰਾਂ ਦੀਆਂ ਕਲਾਕ੍ਰਿਤਾਂ ਅੱਜ ਬਹੁਤੀ ਸੰਖਿਆ ਵਿੱਚ ਕਿਉਂ ਨਹੀਂ ਦਿਸਦੀਆਂ ? ਇਸ ਲਈ ਕਿ ਉਹ ਉਥੇ ਇਕ ਅਜਿਹਾ ਧਰਮ ਹੋਂਦ ਵਿਚ ਆਇਆ ਜਿਹੜਾ ਇਹਨਾਂ ਮੂਰਤੀਆਂ ਦੀ ਹੋਂਦ ਨੂੰ ਆਪਣੇ ਲਈ ਖਤਰੇ ਦੀ ਚੀਜ਼ ਸਮਝਦਾ ਸੀ। ਈਰਾਨ ਦੀ ਜਾਤੀ ਦਾ ਕਲਾ, ਸਾਹਿਤ ਤੇ ਸੱਭਿਆਚਾਰ ਵਿੱਚ ਨਾਮੋ ਨਿਸ਼ਾਨ ਕਿਉਂ ਨਹੀਂ ਮਿਲਦਾ ਕਿਉਂਕਿ ਉਸ ਦਾ ਇੱਕ ਅਜਿਹੇ ਧਰਮ ਨਾਲ ਵਾਸਤਾ ਪਿਆ ਜਿਹੜਾ ਇਨਸਾਨੀਅਤ ਦਾ ਨਾਮ ਵੀ ਇਸ ਧਰਤੀ ਤੋਂ ਮਿਟਾ ਦੇਣ ਤੇ ਤੁਲਿਆ ਹੋਇਆ ਸੀ । ਮੈਕਸੀਕੋ ਤੇ ਪੀਰੂ, ਤੁਰਕਿਸਤਾਨ ਤੇ ਅਫ਼ਗਾਨਿਸਤਾਨ ਮਿਸਰ ਤੇ ਜਾਵਾ, ਜਿੱਥੇ ਵੀ ਦੇਖੀਏ ਧਰਮਾਂ ਨੇ ਆਪਣੇ ਆਪ ਨੂੰ ਕਲਾ, ਸਾਹਿਤ ਤੇ ਸੱਭਿਆਚਾਰ ਦਾ ਦੁਸ਼ਮਣ ਸਾਬਿਤ ਕੀਤਾ ਹੈ । ਖੂਨ ਖਰਾਬਾ ? ਇਸ ਬਾਰੇ ਤਾਂ ਪੁੱਛ ਹੀ ਨਾ । ਆਪਣੇ ਆਪਣੇ ਖੁਦਾ ਤੇ ਭਗਵਾਨ ਦੇ ਨਾਮ ਤੇ ਆਪਣੇ ਆਪਣੇ ਗਰੰਥਾਂ ਤੇ ਪਖੰਡਾਂ ਦੇ ਨਾਂ ਤੇ, ਮਨੁੱਖ ਦੇ ਖੂਨ ਨੂੰ ਇਨ੍ਹਾਂ ਪਾਣੀ ਤੋਂ ਵੀ ਸਸਤਾ ਕਰ ਵਿਖਾਇਆ। ਜੇਕਰ ਪੁਰਾਣੇ ਯੂਨਾਨੀ ਧਰਮ ਦੇ ਨਾਂ ਤੇ ਨਿਰਦੋਸ਼ ਇਸਾਈ ਬੱਚਿਆਂ, ਬੁੱਢਿਆਂ, ਇਸਤਰੀਆਂ ਤੇ ਪੁਰਸ਼ਾਂ ਨੂੰ ਸ਼ੇਰਾਂ ਤੋਂ ਪੜਵਾਉਣਾ, ਤਲਵਾਰ ਦੇ ਘਾਟ ਉਤਾਰਨਾ, ਪੁੰਨ ਦਾ ਕੰਮ ਸਮਝਦੇ ਸਨ ਤਾਂ ਪਿੱਛੋਂ ਰਾਜਸੀ ਤਾਕਤ ਹੱਥ ਆਉਣ ਤੇ ਕੀ ਇਸਾਈ ਉਨ੍ਹਾਂ ਨਾਲੋਂ ਇਸ ਕੰਮ ਵਿੱਚ ਪਿੱਛੇ ਰਹੇ ? ਈਸਾ ਮਸੀਹ ਦੇ ਨਾਮ ਤੇ ਉਨ੍ਹਾਂ ਨੇ ਖੁੱਲ੍ਹ ਕੇ ਤਲਵਾਰ ਚਲਾਈ । ਜਰਮਨੀ ਵਿੱਚ ਇਸਾਈ ਧਰਮ ਨੂੰ ਲੋਕਾਂ ਵਿਚ ਲਿਆਉਣ ਲਈ ਅਥਾਹ ਕਤਲੇਆਮ ਕੀਤੇ । ਪੁਰਾਣੇ ਜਰਮਨ ਲੋਕ ਓਕ ਬਿਰਛ ਦੀ ਪੂਜਾ ਕਰਦੇ ਹੁੰਦੇ ਸਨ । ਕਿਤੇ ਅਜਿਹਾ ਨਾ ਹੋਵੇ ਕਿ ਇਹ ਓਕ ਦਰਖਤ ਉਨ੍ਹਾਂ ਨੂੰ ਪੁਰਾਣੇ ਰਾਹ ਤੇ ਨਾ ਲੈ ਲਾਵੇ । ਇਸ ਲਈ ਬਸਤੀਆਂ ਦੇ ਆਸ ਪਾਸ ਇੱਕ ਵੀ ਓਕ ਦਰਖਤ ਨਾ ਰਹਿਣ ਦਿੱਤਾ ਗਿਆ । ਪੋਪ ਅਤੇ ਪੈਤਰੀਆਕ, ਅੰਜੀਲ ਅਤੇ ਈਸਾ ਦੇ ਨਾਮ ਤੇ ਪ੍ਰਤਿਭਾਸ਼ੀਲ ਵਿਅਕਤੀਆਂ ਦੇ ਵਿਚਾਰਾਂ ਅਤੇ ਧਾਰਨਾਵਾਂ ਨੂੰ ਤਲਵਾਰ ਤੇ ਬਾਰੂਦ ਦੇ ਜ਼ਰੀਏ ਦਬਾਉਂਦੇ ਰਹੇ । ਥੋੜੇ ਜਿਹੇ ਵਿਚਾਰਕ ਮਤਭੇਦਾਂ ਲਈ ਕਿੰਨ੍ਹਿਆਂ ਨੂੰ ਚਰਖੜੀ ਤੇ ਚਾੜ੍ਹਿਆ ਤੇ ਕਿੰਨਿਆਂ ਨੂੰ ਜਿਉਂਦਿਆਂ ਅੱਗ ਵਿੱਚ ਸੁੱਟਿਆ ਗਿਆ। ਹਿੰਦੁਸਤਾਨ ਦੀ ਧਰਤੀ ਵੀ ਅਜਿਹੀ ਧਾਰਮਕ ਕੱਟੜਪੰਥੀ ਦਾ ਘੱਟ ਸ਼ਿਕਾਰ ਨਹੀਂ ਰਹੀ ਹੈ। ਇਸਲਾਮ ਦੇ ਆਉਣ ਤੋਂ ਪਹਿਲਾਂ ਵੀ ਕੀ ਧਰਮ ਨੇ ਵੇਦ ਮੰਤਰਾਂ ਨੂੰ ਬੋਲਣ ਤੇ ਸੁਣਨ ਵਾਲੇ ਸ਼ੂਦਰਾਂ ਦੇ ਮੂੰਹ ਅਤੇ ਕੰਨਾਂ ਨੂੰ ਪਿਘਲੇ ਸਿੱਕੇ ਤੇ ਲਾਖ ਨਾਲ ਨਹੀਂ ਸੀ ਭਰਿਆ ? ਸ਼ੰਕਰਾਚਾਰੀਆ ਜੋ ਆਪਣਾ ਸਾਰਾ ਜੋਰ ਲਾ ਕੇ ਗਲਾ ਫਾੜ ਫਾੜ ਇਹ ਕਹਿੰਦਾ ਰਿਹਾ ਕਿ ਸਾਰੇ ਬ੍ਰਹਮਾ ਹਨ। ਬ੍ਰਹਮਾ ਤੋਂ ਵੱਖਰੀਆਂ ਸਾਰੀਆਂ ਚੀਜਾਂ ਝੂਠੀਆਂ ਹਨ । ਇਸੇ ਤਰ੍ਹਾਂ ਰਾਮ ਨਾਮ ਤੇ ਦੂਸਰਿਆਂ ਦੇ ਦਰਸ਼ਨ ਸ਼ਾਸ਼ਤਰ ਵੀ ਜੁਬਾਨੀ ਜਮਾਂ ਖਰਚ ਤੋਂ ਅੱਗੇ ਨਹੀਂ ਵਧੇ ਬਲਕਿ ਦਲਿਤਾਂ ਅਤੇ ਸ਼ੂਦਰਾਂ ਨੂੰ ਦਬਾਈ ਰੱਖਣ ਵਿਚ ਉਨ੍ਹਾਂ ਕੋਈ ਕਸਰ ਬਾਕੀ ਨਹੀਂ ਛੱਡੀ । ਫਿਰ ਇਸਲਾਮ ਆਉਣ ਤੋਂ ਬਾਅਦ ਹਿੰਦੂ ਧਰਮ ਤੇ ਇਸਲਾਮ ਧਰਮ ਦੇ ਖੂਨੀ ਝਗੜੇ ਅਜੇ ਤੱਕ ਚੱਲ ਰਹੇ ਹਨ । ਕਹਿਣ ਨੂੰ ਤਾਂ ਇਸਲਾਮ ਸ਼ਾਂਤੀ ਅਤੇ ਵਿਸ਼ਵ ਭਾਈਚਾਰੇ ਦਾ ਧਰਮ ਕਹਾਉਂਦਾ ਹੈ। ਹਿੰਦੂ ਧਰਮ ਬ੍ਰਹਮ ਗਿਆਨ ਤੇ ਸਹਿਨਸ਼ੀਲਤਾ ਦਾ ਧਰਮ ਅਖਵਾਉਂਦਾ ਹੈ । ਪਰੰਤੂ ਕੀ ਇਨ੍ਹਾਂ ਦੋਹਾਂ ਧਰਮਾਂ ਨੇ ਆਪਣੇ ਇਸ ਦਾਅਵੇ ਨੂੰ ਅਮਲੀ ਰੂਪ ਵਿਚ ਪੂਰਾ ਕਰਕੇ ਵਿਖਾਇਆ ਹੈ ? ਹਿੰਦੂ ਮੁਸਲਮਾਨਾਂ ਤੇ ਦੋਸ਼ ਲਾਉਂਦੇ ਹਨ ਕਿ ਉਹ ਬੇਗੁਨਾਹਾਂ ਦਾ ਖੂਨ ਕਰਦੇ ਹਨ, ਸਾਡੇ ਮੰਦਰਾਂ ਤੇ ਪਵਿੱਤਰ ਤੀਰਥਾਂ ਨੂੰ ਭ੍ਰਿਸ਼ਟ ਕਰਦੇ ਹਨ ਤੇ ਸਾਡੀਆਂ ਔਰਤਾਂ ਅਗਵਾ ਕਰ ਲੈਂਦੇ ਹਨ ਪਰ ਕੀ ਝਗੜੇ ਦੀ ਨੌਬਤ ਆਉਣ ਤੇ ਹਿੰਦੂ ਬੇਗੁਨਾਹਾਂ ਦਾ ਖੂਨ ਕਰਨ ਤੋਂ ਬਾਜ ਆਉਂਦੇ ਹਨ ? ਚਾਹੇ ਤੁਸੀਂ ਕਾਨ੍ਹਪੁਰ ਦੇ ਹਿੰਦੂ ਮੁਸਲਿਮ ਦੰਗਿਆਂ ਨੂੰ ਲੈ ਲਵੋ ਜਾਂ ਬਨਾਰਸ ਇਲਾਹਾਬਾਦ ਤੇ ਆਗਰਾ ਦੇ ਦੰਗਿਆਂ ਨੂੰ । ਤੁਸੀਂ ਹਰ ਜਗ੍ਹਾ ਦੇਖੋਗੇ ਕਿ ਹਿੰਦੂਆਂ ਤੇ ਮੁਸਲਮਾਨਾਂ ਦੇ ਛੁਰਿਆਂ ਤੇ ਲਾਠੀਆਂ ਦਾ ਸ਼ਿਕਾਰ ਹੋਏ ਹਨ-ਨਿਰਦੋਸ਼ ਅਜ਼ਨਬੀ ਇਸਤ੍ਰੀ ਪੁਰਸ਼, ਬੱਚੇ ਤੇ ਬੁੱਢੇ । ਕਿਸੇ ਪਿੰਡ ਦਾ ਦੂਸਰੇ ਮੁਹੱਲੇ ਦਾ ਕੋਈ ਬਦਨਸੀਬ ਅਣਜਾਣਤਾ ਵਿਚ ਉਸ ਰਸਤੇ ਆ ਗਿਆ ਤੇ ਕੋਈ ਪਿੱਠ ਪਿੱਛੋਂ ਛੁਰਾ ਮਾਰ ਕੇ ਗਾਇਬ । ਸਾਰੇ ਧਰਮ ਦਇਆ ਦਾ ਦਾਅਵਾ ਕਰਦੇ ਹਨ ਪਰੰਤੂ ਹਿੰਦੁਸਤਾਨ ਦੇ ਇਨ੍ਹਾਂ ਧਾਰਮਿਕ ਝਗੜਿਆਂ ਨੂੰ ਦੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਇੱਥੇ ਤਾਂ ਇਨਸਾਨੀਅਤ ਪਨਾਹ ਮੰਗਦੀ



ਫਿਰਦੀ ਹੈ । ਨਿਹੱਥੇ ਬੁੱਢੇ ਅਤੇ ਬੁੱਢੀਆਂ ਹੀ ਨਹੀਂ ਛੋਟੇ ਛੋਟੇ ਬੱਚੇ ਤੱਕ ਮਾਰ ਦਿੱਤੇ ਜਾਂਦੇ ਹਨ। ਆਪਣੇ ਧਰਮ ਦੇ ਵਿਰੋਧੀਆਂ ਨੂੰ ਬਲਦੀ ਅੱਗ ਵਿਚ ਸੁੱਟਣ ਦੀ ਗੱਲ ਅੱਜ ਵੀ ਵੇਖੀ ਜਾਂਦੀ ਹੈ ।

ਕੀ ਹਿੰਦੂ ਅਤੇ ਮੁਸਲਮਾਨ ਅੱਡ ਅੱਡ ਧਰਮ ਰੱਖਣ ਦੇ ਕਾਰਨ ਹੀ ਉਨ੍ਹਾਂ ਦੀ ਅਲੱਗ ਜਾਤੀ ਹੋ ਸਕਦੀ ਹੈ ? ਜਿਨ੍ਹਾਂ ਦੀਆਂ ਨਾੜਾਂ ਵਿਚ ਉਨ੍ਹਾਂ ਹੀ ਬਜ਼ੁਰਗਾਂ ਦਾ ਖੂਨ ਹੈ ਜੋ ਇਸੇ ਦੇਸ਼ ਵਿਚ ਪੈਦਾ ਹੋਏ, ਫਿਰ ਦਾਹੜੀ ਜਾਂ ਬੋਦੀ, ਪੂਰਬ ਅਤੇ ਪੱਛਮ ਦੀ ਨਮਾਜ਼ ਕੀ ਉਨ੍ਹਾਂ ਨੂੰ ਅਲੱਗ ਕੌਮ ਸਾਬਿਤ ਕਰ ਸਕਦੀ ਹੈ ? ਕੀ ਖੂਨ ਪਾਣੀ ਤੋਂ ਗਾੜ੍ਹਾ ਨਹੀਂ ਹੁੰਦਾ ? ਫਿਰ ਹਿੰਦੂ ਤੇ ਮੁਸਲਮਾਨ ਦੇ ਫਰਕ ਨਾਲ ਬਣੀਆਂ ਇਨ੍ਹਾਂ ਅਲੱਗ ਅਲੱਗ ਜਾਤੀਆਂ ਨੂੰ ਬਾਹਰ ਕੌਣ ਸਵੀਕਾਰ ਕਰਦਾ ਹੈ ? ਜਾਪਾਨ ਜਾਈਏ ਜਾਂ ਜਰਮਨੀ, ਈਰਾਨ ਜਾਈਏ ਜਾਂ ਤੁਰਕੀ, ਸਾਰੇ ਦੇਸ਼ਾਂ ਵਿਚ ਸਾਨੂੰ ਹਿੰਦੀ ਜਾਂ ਇੰਡੀਅਨ ਕਹਿ ਕੇ ਬੁਲਾਇਆ ਜਾਂਦਾ ਹੈ । ਜੋ ਧਰਮ ਭਾਈ ਨੂੰ ਬਿਗਾਨਾ ਬਣਾ ਦਿੰਦਾ ਹੈ ਅਜਿਹੇ ਧਰਮ ਦਾ ਸੱਤਿਆਨਾਸ਼ । ਜਿਹੜਾ ਧਰਮ ਆਪਣੇ ਨਾਮ ਤੇ ਭਾਈ ਤੱਕ ਦਾ ਖੂਨ ਕਰਨ ਲਈ ਪ੍ਰੇਰਦਾ ਹੈ ਉਸ ਧਰਮ ਨੂੰ ਫਿੱਟ-ਲਾਹਨਤ।

ਜਦੋਂ ਆਦਮੀ ਬੋਦੀ ਕਟਾ ਕੇ ਦਾਹੜੀ ਵਧਾਉਣ ਨਾਲ ਮੁਸਲਮਾਨ ਲੱਗਣ ਲੱਗ ਪੈਂਦਾ ਹੈ ਤਾਂ ਇਸਦਾ ਮਤਲਬ ਸਾਫ਼ ਹੈ ਕਿ ਇਹ ਭੇਦ ਬਾਹਰੀ ਅਤੇ ਬਨਾਉਟੀ ਹੈ। ਇੱਕ ਚੀਨੀ ਚਾਹੇ ਬੋਧੀ ਹੋਵੇ ਜਾਂ ਮੁਸਲਮਾਨ, ਇਸਾਈ ਹੋਵੇ ਜਾਂ ਕਨਫਿਊਸ਼ਸੀ, ਉਸ ਦੀ ਕੌਮ ਚੀਨੀ ਹੀ ਰਹਿੰਦੀ ਹੈ । ਇੱਕ ਜਪਾਨੀ ਚਾਹੇ ਬੋਧੀ ਹੋਵੇ ਜਾਂ ਸਿਤੋ ਧਰਮੀ ਲੇਕਿਨ ਉਸਦੀ ਜਾਤੀ ਜਪਾਨੀ ਹੀ ਰਹਿੰਦੀ ਹੈ । ਇੱਕ ਈਰਾਨੀ ਚਾਹੇ ਉਹ ਮੁਸਲਮਾਨ ਹੋਵੇ ਜਾਂ ਜਰਤੁਸ਼ਤ, ਪਰ ਉਹ ਆਪਣੇ ਲਈ ਈਰਾਨੀ ਛੱਡ ਕੇ ਕੁਝ ਹੋਰ ਅਖਵਾਉਣ ਲਈ ਤਿਆਰ ਨਹੀਂ ਹੁੰਦਾ ਤਾਂ ਅਸੀਂ ਭਾਰਤੀਆਂ ਨੂੰ ਧਰਮ ਦੇ ਟੁਕੜਿਆਂ ਵਿਚ ਵੰਡਣ ਲਈ ਕਿਉਂ ਤਿਆਰ ਹਾਂ ਅਤੇ ਇਨ੍ਹਾਂ ਨਜਾਇਜ਼ ਹਰਕਤਾਂ ਨੂੰ ਅਸੀਂ ਕਿਉਂ ਬਰਦਾਸ਼ਤ ਕਰੀਏ ।

ਧਰਮ ਦੀਆਂ ਜੜ੍ਹਾਂ ਤੇ ਕੁਹਾੜਾ ਲੱਗ ਚੁੱਕਾ ਹੈ , ਇਸ ਕਰਕੇ ਹੁਣ ਧਰਮ ਦੇ ਮੇਲ ਮਿਲਾਪ ਦੀਆਂ ਗੱਲਾਂ ਵੀ ਕਦੇ ਕਦੇ ਸੁਣਨ ਵਿਚ ਆਉਂਦੀਆਂ ਹਨ । ਪਰ ਕੀ ਇਹ ਸੰਭਵ ਹੈ ? ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ, ਇਸ ਕੋਰੇ ਝੂਠ ਦਾ ਕੀ ਟਿਕਾਣਾ। ਜੇਕਰ ਧਰਮ ਵੈਰ ਨਹੀਂ ਸਿਖਾਉਂਦਾ ਤਾਂ ਹਜ਼ਾਰ ਸਾਲ ਬੀਤ ਜਾਣ ਦੇ ਬਾਵਜੂਦ ਵੀ ਬੋਦੀ ਦਾਹੜੀ ਦੀ ਲੜਾਈ ਵਿੱਚ ਅਸੀਂ ਕਿਉਂ ਗਲਤਾਨ ਹਾਂ ? ਪੁਰਾਣੇ ਇਤਿਹਾਸ ਨੂੰ ਜੇ ਛੱਡ ਵੀ ਦੇਈਏ ਤਾਂ ਫਿਰ ਅੱਜ ਵੀ ਹਿੰਦੁਸਤਾਨ ਦੇ ਸ਼ਹਿਰਾਂ ਤੇ ਪਿੰਡਾਂ ਵਿਚ ਇੱਕ ਧਰਮ ਵਾਲਿਆਂ ਨੂੰ ਦੂਜੇ ਧਰਮ ਵਾਲਿਆਂ ਦੇ ਖੂਨ ਦਾ ਪਿਆਸਾ ਕੌਣ ਬਨਾਉਂਦਾ ਹੈ ? ਕੌਣ ਗਾਂ ਖਾਣ ਵਾਲਿਆਂ ਨੂੰ ਗਾਂ ਦੀ ਪੂਜਾ ਕਰਨ ਵਾਲਿਆਂ ਨਾਲ ਲੜਾ ਰਿਹਾ ਹੈ ? **ਅਸਲ ਗੱਲ ਇਹ ਹੈ - ਮਜਹਬ ਹੀ ਸਿਖਾਤਾ ਹੈ ਆਪਸ ਮੇਂ ਬੈਰ ਰੱਖਣਾ।** ਭਾਈ ਨੂੰ ਸਿਖਾਉਂਦਾ ਹੈ ਭਾਈ ਦਾ ਖੂਨ ਪੀਣਾ । ਹਿੰਦੁਸਤਾਨੀਆਂ ਦੀ ਏਕਤਾ ਧਰਮਾਂ ਦੇ ਮੇਲ ਮਿਲਾਪ ਨਾਲ ਨਹੀਂ ਹੋਣੀ, ਕਾਂ ਨੂੰ ਧੋ ਕੇ ਹੰਸ ਨਹੀਂ ਬਣਾਇਆ ਜਾ ਸਕਦਾ। ਧਰਮਾਂ ਦੀ ਬਿਮਾਰੀ ਤਾਂ ਪੱਕੀ ਮਰਜ ਹੈ । ਇਸ ਦਾ ਮੌਤ ਤੋਂ ਬਿਨਾ ਕੋਈ ਇਲਾਜ ਨਹੀਂ ਹੈ ।

ਇੱਕ ਪਾਸੇ ਤਾਂ ਇਹ ਇੱਕ ਦੂਸਰੇ ਦੇ ਖੂਨ ਦੇ ਏਨੇ ਪਿਆਸੇ ਹਨ ਉਨ੍ਹਾਂ ਵਿਚੋਂ ਹਰੇਕ ਇੱਕ ਦੂਜੇ ਵਿਰੁੱਧ ਸਿੱਖਿਆ ਦਿੰਦਾ ਹੈ। ਕੱਪੜੇ ਲੀੜੇ ਖਾਣ ਪੀਣ, ਬੋਲ ਬਾਣ, ਰੀਤੀ ਰਿਵਾਜ਼ ਵਿੱਚ ਹਰ ਇੱਕ ਦੂਸਰੇ ਦੇ ਉਲਟ ਰਾਹ ਲੈਂਦਾ ਹੈ। ਪਰੰਤੂ ਜਿੱਥੇ ਗਰੀਬਾਂ ਦਾ ਖੂਨ ਚੂਸਣ ਅਤੇ ਅਮੀਰਾਂ ਦੇ ਹਿੱਤਾਂ ਦੀ ਰਾਖੀ ਦਾ ਸਵਾਲ ਪੈਦਾ ਹੋਵੇ ਤਾਂ ਦੋਵੇਂ ਇੱਕੋ ਬੋਲੀ ਬੋਲਦੇ ਹਨ । ਗਧਾ ਨਾਮੀ ਪਿੰਡ ਦੇ ਮਹਾਂਰਾਜ ਬੇਵਕੂਫ ਬਖਸ਼ ਸਿੰਘ ਸੱਤ ਪੁਸ਼ਤਾਂ ਤੋਂ ਅਵੱਲ ਦਰਜੇ ਦੇ ਬੇਵਕੂਫ ਚਲੇ ਆ ਰਹੇ ਹਨ । ਅੱਜ ਉਨ੍ਹਾਂ ਕੋਲ 50 ਲੱਖ ਸਲਾਨਾ ਆਮਦਨ ਵਾਲੀ ਜਿਮੀਦਾਰੀ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਉਨ੍ਹਾਂ ਨਾ ਤਾਂ ਧੇਲਾ ਅਕਲ ਖਰਚ ਕੀਤੀ ਅਤੇ ਨਾ ਹੀ ਆਪਣੀ ਬੁੱਧੀ ਦੇ ਬਲ ਤੇ ਇਸ ਨੂੰ ਚਲਾ ਹੀ ਸਕਦੇ ਹਨ । ਨਾ ਉਹ ਆਪਣੀ ਮਿਹਨਤ ਨਾਲ ਧਰਤੀ ਤੋਂ ਇੱਕ ਛਟਾਂਕ ਚਾਵਲ ਪੈਦਾ ਕਰ ਸਕਦੇ ਹਨ ਅਤੇ ਨਾ ਹੀ ਇੱਕ ਗੁੜ ਦੀ ਰੋੜੀ। ਵੀਹ ਵੀਹ ਹਜਾਰ ਦੇ ਮੁੱਲ ਦੇ ਉਨ੍ਹਾਂ ਕੋਲ ਕੁੱਤਿਆਂ ਦੇ ਜੋੜੇ ਹਨ। ਮਹਾਰਾਜਾ ਵੱਲੋਂ ਦੋ ਲੱਖ ਰੁਪਏ ਲਾ ਕੇ ਉਨ੍ਹਾਂ ਲਈ ਮਹੱਲ ਬਣਵਾਇਆ ਗਿਆ ਹੈ । ਉਹਦੇ ਲਈ ਅਲੱਗ ਡਾਕਟਰ ਤੇ ਨੌਕਰ ਹਨ ਅਤੇ ਜਿਸ ਰੁਪਈਏ ਨੂੰ ਇਸ ਤਰ੍ਹਾਂ ਪਾਣੀ ਵਾਂਗ ਰੋੜ੍ਹਿਆ ਜਾਂਦਾ ਹੈ ਉਹ ਕਿੱਥੋਂ ਆਉਂਦਾ ਹੈ ? ਉਸ ਨੂੰ ਪੈਦਾ ਕਰਨ ਵਾਲੇ ਕਿਸ ਤਰ੍ਹਾਂ ਦੀ ਜਿੰਦਗੀ ਜਿਉਂਦੇ ਹਨ ? ਉਹ ਦਾਣੇ ਦਾਣੇ ਦੇ ਮੁਹਤਾਜ਼ ਹਨ।

ਪਰੰਤੂ ਜੇਕਰ ਕਿਸੇ ਧਰਮ ਗੁਰੂ ਤੋਂ ਪੁੱਛਿਆ ਜਾਵੇ ਕਿ ਇਸ ਤਰ੍ਹਾਂ ਦੇ ਬੇਵਕੂਫ ਬੰਦੇ ਨੂੰ ਬਿਨਾਂ ਹੱਥ ਪੈਰ ਹਿਲਾਏ ਦੂਸਰੇ ਦੀ ਕਮਾਈ ਨੂੰ ਖਰਚਣ ਦਾ ਕੀ ਅਧਿਕਾਰ ਹੈ ਤਾਂ ਕਹਿਣਗੇ -ਅਰੇ ਉਹ ਤਾਂ ਪਿਛਲੇ ਜਨਮ ਦੀ ਕਮਾਈ ਖਾ ਰਿਹਾ ਹੈ ? ਭਗਵਾਨ ਵਲੋਂ ਉਹ ਵੱਡੇ ਬਣਾਏ ਗਏ ਹਨ । ਸ਼ਾਸ਼ਤਰ ਵੇਦ ਕਹਿੰਦੇ ਹਨ ਕਿ ਵੱਡੇ ਛੋਟੇ ਬਨਾਉਣ ਵਾਲਾ ਭਗਵਾਨ ਹੈ । ਗਰੀਬ ਦਾਣੇ ਦਾਣੇ ਲਈ ਮਾਰਿਆ ਫਿਰਦਾ ਹੈ ਤਾਂ ਇਹ ਭਗਵਾਨ ਵਲੋਂ ਉਸ ਨੂੰ ਮਿਲਿਆ ਦੰਡ ਹੈ। ਜੇਕਰ ਇਹ ਗੱਲ ਕਿਸੇ ਮੌਲਵੀ ਜਾਂ ਪਾਦਰੀ ਨੂੰ ਪੁੱਛੀ ਜਾਵੇ ਤਾਂ ਉਹ ਸ੍ਰੀਮਾਨ ਜੀ ਕਹਿਣਗੇ - ਕੀ ਤੁਸੀਂ ਕਾਫ਼ਰ ਹੋ, ਕਿਤੇ ਨਾਸਤਿਕ ਤਾਂ ਨਹੀਂ ? ਅਮੀਰ ਗਰੀਬ ਦੁਨੀਆਂ ਦਾ ਕਾਰੋਬਾਰ ਚਲਾਉਣ ਲਈ ਖੁਦਾ ਨੇ ਬਣਾਏ ਹਨ । ਖੁਦਾ ਦੀ ਮਰਜ਼ੀ ਵਿਚ ਬੰਦੇ ਨੂੰ ਦਖ਼ਲ ਦੇਣ ਦਾ ਕੀ ਹੱਕ ਹੈ । ਗਰੀਬੀ ਨੂੰ ਨਿਆਮਤ ਸਮਝੋ । ਉਸਦੀ ਬੰਦਗੀ ਅਤੇ ਹੁਕਮ ਪਾਲਣ ਵਿਚ ਲੱਗੇ ਰਹੋ । ਕਿਆਮਤ ਵਿਚ ਤੁਹਾਨੂੰ ਇਸ ਦਾ ਇਵਜ਼ਾਨਾ ਮਿਲੇਗਾ । ਵੇਦ ਅਤੇ ਕੁਰਾਨ ਅੰਜੀਲ ਅਤੇ ਬਾਈਬਲ ਦੀ ਸਿਰਫ ਇੱਕ ਹੀ ਸਿੱਖਿਆ ਹੈ, ਖੂਨ ਚੂਸਣ ਵਾਲੀਆਂ ਇਨ੍ਹਾਂ ਜੋਕਾਂ ਦੇ ਸਵਾਰਥ ਦੀ ਰੱਖਿਆ ਕਰਨੀ ਹੀ ਸਮਝੋ ਇਨ੍ਹਾਂ ਧਰਮਾਂ ਦਾ ਪਰਮ ਕਰਤਵ ਹੈ। ਗਰੀਬਾਂ ਦੇ ਗਰੀਬੀ ਅਤੇ ਤੰਗੀ ਵਾਲੇ ਜੀਵਨ ਦਾ ਕੋਈ ਬਦਲ ਨਹੀਂ । ਹਾਂ ਜੇ ਉਹ ਹਰ ਇਕਾਦਸ਼ੀ ਦੇ ਵਰਤ, ਹਰ ਰਮਜਾਨ ਦੇ ਰੋਜ਼ੇ ਤੇ ਸਾਰੇ ਤੀਰਥ ਇਸ਼ਨਾਨ, ਹੱਜ ਅਤੇ ਜਿਆਰਤ ਬਿਨਾ ਨਾਗਾ ਪੂਰੇ ਧਿਆਨ ਨਾਲ ਕਰਦੇ ਰਹਿਣ, ਆਪਣਾ ਢਿੱਡ ਬੰਨ੍ਹ ਕੇ ਕਾਜੀ ਪਾਂਡਿਆਂ ਨੂੰ ਰੋਟੀ ਕਰਦੇ ਰਹਿਣ ਤਾਂ ਬਹਿਸ਼ਤ ਦੇ ਕਿਸੇ ਖੱਲ ਖੂੰਜੇ ਦੀ ਕੋਠੜੀ ਅਤੇ ਬਚੀ ਖੁਚੀ ਹੂਰ ਪਰੀ ਮਿਲ ਜਾਵੇਗੀ । ਗਰੀਬਾਂ ਨੇ ਤਾਂ ਬੱਸ ਇਸੇ ਸਵਰਗ ਦੀ ਆਸ ਵਿਚ ਆਪਣੀ ਜ਼ਿੰਦਗੀ ਕੱਟਣੀ ਹੈ।

*****

ਕਾਵਿ ਵਿਅੰਗ

## ਟੂਣਾ

ਪੰਜ ਕਵਿੰਟਲ ਅਨਾਜ ਤੇ ਖੱਸੀ ਬੱਕਰਾ,
ਸਾਡੇ ਡੇਰੇ ਤੇ ਤੈਨੂੰ ਚੜ੍ਹਾਉਣਾ ਪਊ।
ਪੇਟੀ ਮਦਿਰਾ ਦੀ ਸਾਡੇ ਏਸ ਡੇਰੇ ਭਗਤਾ,
ਦੇ ਕੇ ਦੇਵਤਾ ਸ਼ਨੀ ਮਨਾਉਣਾ ਪਊ।
ਤੇਰੀ ਦੁਕਾਨ ਚੱਲੂ ਫਿਰ ਕੋਠੇ ਵਾਂਗੂੰ,
ਹਰ ਗਾਹਕ ਨੂੰ ਏਥੇ ਹੀ ਆਉਣਾ ਪਊ।
ਨਾਲ ਰੱਬ ਦੇ ਸਿੱਧਾ ਸੰਪਰਕ ਸਾਡਾ,
ਸਾਡੇ ਟੂਣੇ ਨੂੰ ਸਫਲ ਬਣਾਉਣਾ ਪਊ।

*ਅਮਰੀਕ ਸਿੰਘ ਕੰਡਾ*









19, 20 ਮਾਰਚ, 2000 ਨੂੰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਈ ਸਾਲਾਨਾ ਤਰਕਸ਼ੀਲ ਇਕੱਤਰਤਾ ਦੀਆਂ ਝਲਕੀਆਂ।

If undelivered please return to :

**Tarksheel Bhawan**
Tarksheel Chowk, Sanghera Bypass
BARNALA

**BOOK POST**
(Printed Matter)

To Gurmail Singh
V.P.O ਘੁੱਦਾ